## ਜੀਵਨ ਦਰਸ਼ਨ

# ਸੰਤ ਸ਼੍ਰੋਮਣੀ ਸੈਣ ਭਗਤ ਜੀ



ਭੇਟਾ 11/-

ਲੇਖਕ : ਜਸਵਿੰਦਰ ਸਿੰਘ ਖਾਂਬਰਾ

ਪ੍ਰਕਾਸ਼ਕ : ਪ੍ਰਬੰਧਕ ਕਮੇਟੀ ਦੇਹਰਾ ਬਾਬਾ ਸੈਣ ਭਗਤ
ਪ੍ਰਤਾਬਪੁਰਾ (ਰਜਿ.) ਤਹਿਸੀਲ ਫਿਲੌਰ ਜ਼ਿਲਾ ਜਲੰਧਰ ਪੰਜਾਬ
ਫੋਨ ਨੰ: 01826-233220, ਮੋ: 9417094223

# ਲੇਖਕ ਵਲੋਂ



ਸੰਸਾਰ ਦੇ ਬਹੁਤੇ ਸੰਤਾਂ ਭਗਤਾਂ ਦੇ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ, ਅਫਸੋਸ ਇਤਿਹਾਸਕਾਰਾਂ ਨੇ ਇਸ ਪਾਸੇ ਦਿਲਚਸਪੀ ਨਹੀਂ ਲਈ ਜਾਂ ਉਨ੍ਹਾਂ ਕੋਲ ਇਸ ਕੰਮ ਲਈ ਵਕਤ ਨਹੀਂ ਸੀ। ਅਜਿਹੀ ਹੀ ਕਿਸੇ ਵਜਾ ਕਾਰਣ ਅਸੀਂ ਸ਼੍ਰੋਮਣੀ ਭਗਤ ਸ੍ਰੀ ਸੈਣ ਜੀ ਦੇ ਜੀਵਨ ਬਿਰਤਾਂਤ ਤੋਂ ਸੱਖਣੇ ਰਹੇ ਹਾਂ। ਹਰ ਇਕ ਦੇਸ਼ ਅਤੇ ਜਾਤੀ ਲਈ ਉਸਦੇ ਵੱਡਿਆਂ ਦੇ ਜੀਵਨ ਬਰਤਾਂਤ ਤੇ ਕਾਰਨਾਮੇ ਇਕ ਅਮੋਲਕ ਖਜ਼ਾਨਾ ਹੋਇਆ ਕਰਦੇ ਹਨ। ਜੋ ਦੇਸ਼ ਅਤੇ ਕੌਮ ਇਸ ਬਹੁਮੁਲੀ ਦਾਤ ਤੋਂ ਵਾਝੀ ਪਈ ਹੈ। ਉਸਦੀ ਹਾਲਤ ਠੀਕ ਇਕ ਐਸੇ ਜਹਾਜ਼ ਵਾਂਗੂ ਹੈ ਜੋ ਕਾਲੀ ਬੋਲੀ ਰਾਤ ਵਿਚ ਕਿਸੇ ਐਸੇ ਅਥਾਹ ਸੁਮੰਦਰ ਵਿਚ ਜੋ ਅਤਿ ਡਰਾਉਣੀਆਂ ਚਟਾਨਾਂ ਨਾਲ ਭਰਿਆ ਪਿਆ ਹੋਵੇ ਅਤੇ ਬਿਨਾਂ ਕਿਸੇ ਰੋਸ਼ਨੀ ਦੇ ਆਪਣਾ ਰਸਤਾ ਢੂੰਡ ਕੇ ਲੱਭਣਾ ਚਾਹਵੇ। ਸਾਡੇ ਮੰਦ ਭਾਗ ਹਨ ਕਿ ਸਾਡੇ ਕੌਮੀ ਇਤਿਹਾਸ ਦੇ ਮੁੱਢਲੇ ਲੇਖਕਾਂ ਨੇ ਮਜ਼ਬੀ ਪੱਖਪਾਤ ਤੇ ਕਈਆਂ ਨੂੰ ਖੁਸ਼ ਕਰਕੇ ਇਨਾਮ ਲੈਣ ਦੀ ਖਾਤਰ ਸਾਡੇ ਇਤਿਹਾਸ ਨੂੰ ਵਿਗਾੜ ਕੇ ਨੀਵੇ ਕਰਨ ਦਾ ਯਤਨ ਕੀਤਾ ਅਤੇ ਅਨਜਾਣ ਪੁਣੇ ਵਿਚ ਪੁਰਾਤਨ, ਮੂੰਹੀ ਸੁਣੀਆਂ ਦੰਦ ਕਥਾਵਾਂ ਦਾ ਰਲਾ ਕਰਕੇ ਸਾਡੇ ਇਤਿਹਾਸ ਨੂੰ ਲੰਗੜਾ ਬਣਾ ਦਿੱਤਾ। ਸਾਡੀ ਜਾਂਚ ਅਸਲੀ ਰੂਪ ਵਿਚ ਸੱਚਾ ਇਤਿਹਾਸਕਾਰ ਉਹ ਹੈ ਜੋ ਨਿਰਪੱਖ ਅਤੇ ਨਿਆਸ਼ੀਲ ਇਤਿਹਾਸ ਨੂੰ ਪੰਨਿਆਂ ਉੱਤੇ ਸਿਰਜਦਾ ਹੈ। ਇਸ ਹੱਥਲੀ ਪੁਸਤਕ ਰਾਹੀ ਅਸੀਂ ਭਗਤ ਜੀ ਦੇ ਜੀਵਨ ਅਤੇ ਬਾਣੀ ਸੰਬੰਧੀ, ਖੋਜ ਪੜਤਾਲ ਕਰਨੀ ਅਤੇ ਵਿਗਿਆਨਕ ਲੀਹਾਂ ਤੇ ਪਰਖ ਕੇ ਭਗਤ ਦੀ ਮਹਾਨ ਸ਼ਖਸ਼ੀਅਤ ਨੂੰ ਉਜਾਗਰ ਕਰਨ ਦਾ ਇਕ ਛੋਟਾ ਜਿਹਾ ਉਪਰਾਲਾ ਕੀਤਾ ਹੈ। ਪੁਸਤਕ ਨੂੰ ਨੇਪਰੇ ਚਾੜ੍ਹਨ ਲਈ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਪ੍ਰੰਤੂ ਭਗਤ ਸੈਣ ਜੀ ਦੀ ਮਿਹਰ ਅਤੇ ਕਿਰਪਾ ਸਦਕਾ, ਅਸੀਂ ਇਸ ਮਹਾਨ ਕਾਰਜ ਨੂੰ ਭਾਈਚਾਰੇ ਦੇ ਵੀਰਾਂ ਅਤੇ ਬਜ਼ੁਰਗਾਂ ਦੀ ਸਹਾਇਤਾ ਨਾਲ ਮੁਕੰਮਲ ਕਰਨ ਦੀ ਖੁਸ਼ੀ ਲੈ ਰਹੇ ਹਾਂ ਅਤੇ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦੇ ਹਾਂ। ਉਪਰੋਕਤ ਪੁਸਤਕ ਸੰਖੇਪ ਜੀਵਨ ਬਾਬਾ ਸੈਣ ਭਗਤ ਜੀ ਸ੍ਰੀ ਸੈਣ ਸਾਗਰ ਗ੍ਰੰਥ 'ਤੇ ਆਧਾਰਿਤ ਹੈ।



**ਜਸਵਿੰਦਰ ਸਿੰਘ ਖਾਂਬਰਾ** ਸੰਪਾਦਕ ਸੈਣ ਖੋਜ ਪੱਤ੍ਰਕਾ

ਨਕੋਦਰ ਰੋਡ ਖਾਂਬਰਾ ਜਲੰਧਰ ੧੪੪੦੨੬ ਫੋਨ: ੯੪੧੭੦੯੪੨੨੩

# ਸੰਖੇਪ ਜੀਵਨ ਕਥਾ

ਸੁਲਤਾਨਾਂ ਦੇ ਸਮੇਂ ਤਕ ਭਾਰਤ ਵਿਚ ਮੁਸਲਮਾਨਾਂ ਨੂੰ ਰਹਿੰਦੇ ਕਾਫੀ ਸਮਾਂ ਹੋ ਚੁੱਕਾ ਸੀ। ਉਨ੍ਹਾਂ ਹਿੰਦੂ ਧਰਮ ਨੂੰ ਕਾਈ ਪ੍ਰਭਾਵਿਤ ਕੀਤਾ। ਇਸ ਕਾਰਨ ਦੇਸ਼ ਵਿਚ ਇਕ ਨਵੀਂ ਧਾਰਮਿਕ ਲਹਿਰ ਚੱਲੀ। ਇਸੇ ਨੂੰ ਭਗਤੀ ਲਹਿਰ ਕਿਹਾ ਜਾਂਦਾ ਹੈ। ਉਤਰੀ ਭਾਰਤ ਵਿਚ ਇਸ ਲਹਿਰ ਦੇ ਮੁੱਖ ਸੰਚਾਲਕ ਭਗਤ ਕਬੀਰ ਅਤੇ ਗੁਰੂ ਨਾਨਕ ਦੇਵ ਜੀ ਸਨ। ਇਨ੍ਹਾਂ ਨੇ ਇਕ ਰੱਬ ਦੀ ਭਗਤੀ ਤੇ ਜ਼ੋਰ ਦਿੱਤਾ, ਜਾਤਪਾਤ ਦਾ ਖੰਡਨ ਕੀਤਾ। ਹਿੰਦੂਆਂ, ਮੁਸਲਮਾਨਾਂ ਦਾ ਆਪਸੀ ਪਿਆਰ ਵਧਿਆ ਅਤੇ ਉਹ ਇਕ ਦੂਜੇ ਦੇ ਕਰੀਬ ਆਉਣੇ ਸ਼ੁਰੂ ਹੋ ਗਏ। ਇਸ ਲਹਿਰ ਵਿਚ ਭਗਤ ਰਵਿਦਾਸ, ਸ੍ਰੀ ਰਾਮਾ ਨੰਦ, ਨਾਮ ਦੇਵ ਅਤੇ ਭਗਤ ਸੈਣ ਜੀ ਦਾ ਨਾਂ ਵੀ ਭਗਤੀ ਲਹਿਰ ਦੇ ਬਾਨੀਆਂ ਵਿਚ ਚਮਕਦੇ ਸਿਤਾਰੇ ਵਾਂਗ ਰੋਸ਼ਨ ਹੈ।

## ਜਨਮ

ਭਗਤ ਸੈਣ ਜੀ ਦਾ ਜਨਮ ਸੋਹਲ ਠੱਠੀ ਤਰਨਤਾਰਨ ਵਿਖੇ ਪਿਤਾ ਮੁਕੰਦ ਰਾਏ ਅਤੇ ਮਾਤਾ ਜੀਵਨੀ ਦੇਵੀ ਜੀ ਦੇ ਗ੍ਰਹਿ ਵਿਖੇ ਸੰਮਤ ੧੪੦੦, ੨੦ ਮੱਘਰ ਦੀ ਪੂਰਨਮਾਸ਼ੀ ਦਿਨ ਐਤਵਾਰ ਨੂੰ ਅੰਮ੍ਰਿਤ ਵੇਲੇ ਹੋਇਆ। ਆਪ ਜੀ ਦੇ ਜਨਮ ਸੰਬੰਧੀ ਇਕ ਅਦਭੁਤ ਸਾਖੀ ਜੋ ਸ੍ਰੀ ਸੈਣ ਸਾਗਰ ਗ੍ਰੰਥ ਵਿਚ ਅੰਕਿਤ ਹੈ। ਇਸ ਸਾਖੀ ਅਨੁਸਾਰ ਸ੍ਰੀ ਮੁਕੰਦ ਰਾਏ ਦੇ ਘਰ ਕੋਈ ਔਲਾਦ ਨਹੀਂ ਸੀ। ਇਕ ਦਿਨ ਇਕ ਸਾਧੂ ਗੁਰੀਆ ਜੀ ਆਪ ਜੀ ਦੇ ਗ੍ਰਹਿ ਵਿਚ ਆਏ ਅਤੇ ਮਾਤਾ ਜੀ ਨੂੰ ਪ੍ਰਸ਼ਾਦਾ ਛਕਾਉਣ ਲਈ ਬੇਨਤੀ ਕੀਤੀ। ਮਾਤਾ ਜੀ ਨੇ ਸੰਤਾਂ ਦੀ

ਟਹਿਲ ਸੇਵਾ ਕੀਤੀ। ਮਹਾਤਮਾ ਗੁਰੀਆ ਜੀ ਨੇ ਪੁੱਛਿਆ ਕਿ ਆਪਦੇ ਘਰ ਕੋਈ ਔਲਾਦ ਨਹੀਂ ਹੈ, ਮਾਤਾ ਜੀ ਨੇ ਉੱਤਰ ਦਿੱਤਾ, ਨਹੀਂ ਮਹਾਰਾਜ਼ ਸਾਡੇ ਘਰ ਕੋਈ ਬਾਲ ਨਹੀਂ ਹੈ। ਤੁਸੀ ਕਿਰਪਾ ਕਰੋ ਤਾਂ ਜੋ ਸਾਡੇ ਘਰ ਪੁੱਤਰ ਪੈਦਾ ਹੋਵੇ। ਮਹਾਤਮਾ ਨੇ ਮਾਤਾ ਜੀ ਦੀ ਸੇਵਾ ਤੋਂ ਖੁਸ਼ ਹੋ ਕੇ ਅਰਦਾਸ ਬੇਨਤੀ ਕੀਤੀ ਅਤੇ ਕਿਹਾ ਕਿ ਮਾਤਾ ਤੇਰੇ ਘਰ ਪੁੱਤਰ ਪੈਦਾ ਹੋਵੇਗਾ। ਪ੍ਰੰਤੂ ਹੋਵੇਗਾ ਭਗਤ, ਉਪਰੰਤ ਭਗਤ ਗੁਰੀਆ ਜੀ ਦੇ ਬਚਨ ਸਦਕਾ ਆਪ ਜੀ ਦਾ ਜਨਮ ਹੋਇਆ।

## ਨਾਮ ਰਖਣਾ

ਜਸੂ ਪਾਂਧਾ ਜੀ ਆਪ ਜੀ ਦੇ ਗੁਆਂਢ ਵਿਚ ਹੀ ਰਹਿੰਦੇ ਸਨ। ਉਨ੍ਹਾਂ ਨੇ ਬਾਲਕ ਦੇ ਅੰਗ, ਚਿਹਨ, ਚਕਰ, ਵਰਨ ਦੇਖ ਕੇ ਹੈਰਾਨ ਹੋ ਗਏ ਅਤੇ ਖੁਸ਼ੀ ਨਾਲ ਭਰਪੂਰ ਹੋ ਕੇ ਕਹਿਣ ਲਗੇ ਕਿ ਇਹ ਕੋਈ ਭਗਤ ਹੈ, ਜੋ ਵੱਡੇ ਵੇਲੇ ਜੰਮਿਆ ਹੈ ਇਸਦਾ ਨਾਮੂ ਸਾਈਆਂ ਰਖੀਏ ਕਿਉਂਕਿ ਇਸ ਸਾਂਈ ਦੇ ਵੇਲੇ ਜੰਮਿਆ ਹੈ।

## ਪੜ੍ਹਣੇ ਪਾਣਾ

ਪਿਤਾ ਮੁਕੰਦ ਰਾਏ ਅਤੇ ਮਾਤਾ ਜੀਵਨੀ ਦੇਵੀ ਜੀ ਦੇ ਘਰ ਇਕਲੋਤੀ ਔਲਾਦ ਹੋਣ ਕਰਕੇ, ਮਾਤਾ ਜੀਵਨੀ ਦੇਵੀ ਜੀ ਨੇ ਆਪ ਜੀ ਦਾ ਪਾਲਣ ਪੋਸ਼ਣ ਬੜੇ ਚਾਵਾਂ ਤੇ ਮਲਾਰਾਂ ਨਾਲ ਕੀਤਾ। ਪੰਜ ਸਾਲ ਦੀ ਉਮਰ ਵਿਚ ਆਪ ਜੀ ਨੂੰ ਪੜ੍ਹਣੇ ਪਾਇਆ ਗਿਆ, ਪ੍ਰੰਤੂ ਆਪ ਜੀ ਦਾ ਮੰਨ ਪੜ੍ਹਾਈ ਵਿਚ ਨਾ ਲੱਗਾ, ਆਪ ਹਮੇਸ਼ਾ ਬੱਚਿਆਂ ਨਾਲ ਖੇਡਦੇ ਰਹਿੰਦੇ, ਕਦੀ ਪੁਤਲੀਆਂ ਬਣਾ ਕਿ ਉਨਾਂ ਉਪਰ ਕੱਪੜਾ ਪਾ ਕੇ ਖੇਡਦੇ ਰਹਿੰਦੇ। ਜਦੋਂ ਪਾਂਧੇ ਵਲੋਂ ਕੁਝ ਯਾਦ ਕਰਨ ਨੂੰ ਦਿਤਾ ਜਾਂਦਾ ਆਪ ਸਬਕ ਨਾ ਯਾਦ

ਕਰਦੇ ਅਤੇ ਹਰ ਸਮੇਂ ਖੇਡਾਂ ਵਿਚ ਹੀ ਰੁਝੇ ਰਹਿੰਦੇ ਸਨ ਅੰਤ ਵਿਚ ਪਾਂਧੇ ਨੇ ਗੁੱਸੇ ਹੋ ਕਿ ਕਿਹਾ ਤੂੰ ਨਹੀਂ ਪੜਦਾ ਸਗੋਂ ਦੂਸਰੇ ਮੁੰਡਿਆਂ ਨੂੰ ਵੀ ਖਰਾਬ ਕਰਦਾ ਏ, ਜਾਹ ਜਾ ਕਿ ਸਿਰ ਮੁਨ। ਆਪ ਜੀ ਨੇ ਪੜਾਈ ਵਿਚੇ ਹੀ ਛੱਡ ਦਿੱਤੀ।

# ਕਿੱਤਾ ਅਤੇ ਵਿਆਹ

ਆਪ ਜੀ ਦੇ ਪਿਤਾ ਜੀ ਨੇ ਦੇਖਿਆ ਕਿ ਬਾਲਕ ਪੜ੍ਹਾਈ ਵਲ ਧਿਆਨ ਨਹੀਂ ਦੇ ਰਿਹਾ। ਇਸ ਨੂੰ ਕਿਸੇ ਕਿਤੇ ਵਿਚ ਪਾਉਣਾ ਚਾਹੀਦਾ ਹੈ ਤਾਂ ਜੋ ਇਹ ਆਪਣੀ ਰੋਜ਼ੀ ਰੋਟੀ ਕਮਾ ਸਕੇ। ਬਾਰਾਂ ਸਾਲ ਦੀ ਉਮਰ ਵਿਚ ਆਪ ਜੀ ਨੂੰ ਲਾਹੌਰ ਆਪਣੀ ਭੂਆ ਸ਼ੋਭੀ ਕੋਲ ਭੇਜ ਦਿੱਤਾ। ਇਥੇ ਉਸਤਾਦ ਅਜ਼ੀਮ ਕੋਲੋਂ ਆਪ ਜੀ ਨੇ ਜੱਦੀ ਕਿੱਤੇ ਦੀ ਸਿੱਖਿਆ ਲੈਣੀ ਸ਼ੁਰੂ ਕਰ ਦਿੱਤੀ। ਭਗਤ ਜੀ ਨੇ ਛੇ ਮਹੀਨਿਆਂ ਅੰਦਰ ਹੀ ਕਿੱਤੇ ਵਿਚ ਮੁਹਾਰਤ ਹਾਸਲ ਕਰ ਲਈ। ਇਥੇ ਹੀਉਸਤਾਦ ਅਜੀਮ ਜੀ ਪਾਸ ਇਕ ਸ਼ਾਹਦਰੇ ਦਾ ਆਦਮੀ ਜਲੂ ਆਇਆ। ਜਲੂ ਨੇ ਉਸਤਾਦ ਅਜੀਮ ਨਾਲ ਗੱਲ ਕੀਤੀ ਕਿ ਕੋਈ ਲੜਕਾ ਹੋਵੇ ਤਾਂ ਦਸਣਾ ਕਿਉਂਕਿ ਅਸਾਂ ਆਪਣੀ ਲੜਕੀ ਮੰਗਣੀ ਹੈ। ਉਸਤਾਦ ਅਜ਼ੀਮ ਨੇ ਕਿਹਾ ਕਿ ਤੁਸੀ ਇਹੋ ਲੜਕਾ ਦੇਖ ਲਓ ਇਹ ਇਕ ਭਲੇ ਪਰਿਵਾਰ ਦਾ ਲੜਕਾ ਹੈ। ਕੰਮਕਾਰ ਵੀ ਕਰ ਲੈਂਦਾ ਹੈ ਤੇ ਉਥੇ ਹੀ ਆਪ ਜੀ ਦੀ ਭੂਆ ਸ਼ੋਭੀ ਨੂੰ ਬੁਲਾ ਕੇ ਗੱਲ ਪੱਕੀ ਕਰ ਲਈ। ਤਕਰੀਬਨ ੧ ਸਾਲ ਬਾਦ ਆਪ ਜੀ ਦਾ ਵਿਆਹ ਸਾਹਿਬ ਦੇਵੀ ਨਾਲ ਹੋਇਆ। ਮਾਤਾ ਸਾਹਿਬ ਦੇਵੀ ਜੀ ਵੀ ਧਾਰਮਿਕ ਵਿਚਾਰਾਂ ਵਾਲੀ ਇਸਤਰੀ ਸੀ। ਵਿਆਹ ਤੋਂ ਬਾਅ ਆਪ ਆਪਣੇ ਪਿੰਡ ਪਰਤ ਆਏ ਇਥੇ ਰਹਿ ਕੇ ਸਾਧ ਸੰਗਤਾਂ ਦੀ ਸੇਵਾ ਕਰਨ ਲੱਗ ਪਏ। ਆਪ ਜੀ ਦੇ ਘਰ ਇਕ ਪੁੱਤਰ ਪੈਦਾ ਹੋਇਆ ਜਿਸਦਾ

ਨਾਉਂ ਨਈ ਰੱਖਿਆ ਗਿਆ।

# ਗੁਰੂ ਧਾਰਨ ਕਰਨਾ

ਭਗਤ ਸੈਣ ਜੀ ਦੇ ਗੁਰੂ ਬਾਰੇ ਆਮ ਧਾਰਨਾ ਹੈ ਕਿ ਆਪ ਜੀ ਨੇ ਸ੍ਰੀ ਰਾਮਾ ਨੰਦ ਜੀ ਪਾਸੋਂ ਗੁਰੂ ਦੀਖਿਆ ਲਈ। ਰਾਮਾ ਨੰਦ ਜੀ ਸ੍ਰੀ ਸੰਪ੍ਰਦਾਇ ਦੇ ਬਾਨੀ ਮੰਨੇ ਜਾਂਦੇ ਹਨ। ਇਸਦੀ ਪੁਸ਼ਟੀ ਨਾਭਾ ਦਾਸ ਜੀ ਦੁਆਰਾ ਰਚਿਤ ਗ੍ਰੰਥ ਭਗਤ ਮਾਲ ਵਿਚ ਕੀਤੀ ਜਾ ਸਕਦੀ ਹੈ ਜਿਸਦਾ ਰਚਨਾ ਕਾਲ ੧੫੭੫ ਈ ਮੰਨਿਆ ਜਾਂਦਾ ਹੈ। ਨਾਭਾ ਦਾਸ ਅਨੁਸਾਰ ਭਗਤ ਸੈਣ ਜੀ ਦੇ ਗੁਰੂ ਰਾਮਾ ਨੰਦ ਹੀ ਸਨ ਅਤੇ ਇਹ ਸੁਆਮੀ ਜੀ ਦੇ ੧੨ ਪ੍ਰਸਿੱਧ ਸ਼ਿਸ਼ਾਂ ਵਿਚੋਂ ਇਕ ਹੋਏ ਹਨ। ਇਸ ਕਥਨ ਦੀ ਪੁਸ਼ਟੀ ਲਈ ਭਗਤ ਮਾਲਾ ਵਿਚ ਵਰਨਣ ਮਿਲਦਾ ਹੈ:

**ਸ੍ਰੀ ਰਾਮਾ ਨੰਦ ਰਘੂ ਨਾਥ ਜਿਉ ਦੁਤੀਯ ਸੰਤ**
**ਜਗਰਤਨ ਕਿਉ।**
**ਅਨੰਦ ਨੰਦ, ਕਬੀਰ, ਸੁਖਾ, ਸੁਰਸਰਾ,**
**ਪਦਮਾਵਤਿ ਨਰਹਰਿ।**
**ਪੀਪਾ ਭਾਬਾ ਨੰਦ ਰੈਦਾਸ, ਧੰਨਾ, ਸੇਨ ਸੁਰਸਰਾਂ**
**ਕੀ ਨਰਹਰਿ।**
**ਔਰੋ ਸ਼ਿਸ਼ ਪਰਸਿਧ ਏਕ ਤੇ ਏਕ ਉਜਾਗਰ।**
**ਵਿਸ਼ਵ ਮੰਗਲ ਅਧਾਰਾ ਕੇ ਪ੍ਰਨਤ ਜਨਨ ਕੋ ਪਾਰ ਦਿਉ।**
**ਬਹੁਤ ਕਾਲ ਥਪੁ ਧਾਰਿ ਕੇ ਪ੍ਰਨਤ ਜਨਨ ਕੋ ਪਾਰ ਦਿਉ।**
**ਛੱਪਯ ੩੬**

ਜਨਮਸਾਖੀ ਮੰਦਰ ਸ੍ਰੀ ਸੈਣ ਸਭਾ ਬਟਾਲਾ ਵਲੋਂ ਪ੍ਰਕਾਸ਼ਿਤ ਦੇ ਪੰਨਾ ੧੩੩ ਤੇ ਬੀਜ਼ ਮੰਤਰ ਵਿਚ ਵੀ ਇਹ ਸੰਕੇਤ ਪਾਇਆ ਜਾਂਦਾ ਹੈ ਕਿ ਭਗਤ ਸੈਣ ਜੀ ਸੁਆਮੀ ਰਾਮਾ ਨੰਦ

ਦੇ ਹੀ ਸਿੱਖ ਹੋਏ ਅਥਵਾ ਆਪ ਜੀ ਨੇ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਕੀਤਾ:

# ਬੀਜਮੰਤਰ ਸ੍ਰੀ ਸੈਣ ਜੀ ਦਾ ਓਮ

ਰਾਮ ਰਮੇਤੀ ਰਾਮੇਤੀ ਰਮੋ ਰਮੋ ਮਨੋਰਮੋ ਸਹਿਸਾਰ ਨਾਮ।
ਤੂੰ ਤੁਲਯ ਰਾਮ ਨਾਮ ਬੁਗਵਨੇ।
ਇੰਦਰਾਰ ਜੋਤੀ ਸਰੂਪ ਕਿਰਪਾ ਨਿਧਾਨ
ਅਖਿਨਾਸੀ ਕਾਇਆ ਕਾਸੀ ਮਨ ਸਬ ਰਾਮ ਤਾ
ਨਿਰੰਜਨ ਮਾਰਕ ਰਾਮ ਗੁਰ ਕੇ ਚਰਨਾਂ ਮੋਂ ਲਾਵੇ ਧਿਆਨ।
ਸਿਖ ਸੈਣ ਦਾਸ ਗੁਰੂ ਰਾਮਾਂ ਨੰਦ ਏਤੋ ਹਰਿ ਰਾਮ ਨਾਮ।

# ਕਾਲ ਪੈਣਾ ਅਤੇ ਦਿੱਲੀ ਜਾਣਾ

ਇਕ ਵਾਰੀ ਭਿਆਨਕ ਕਾਲ ਪੈ ਗਿਆ ਲੋਕ ਅਤੇ ਪਸ਼ੂ ਭੁੱਖੇ ਪਿਆਸੇ ਮਰਨ ਲੱਗੇ। ਲੋਕੀ ਪਿੰਡ ਛੱਡ ਕੇ ਰੋਜ਼ੀ ਰੋਟੀ ਕਮਾਉਣ ਲਈ ਬਾਹਰ ਚਲੇ ਗਏ। ਭਗਤ ਜੀ ਦੇ ਪਰਿਵਾਰ ਨੂੰ ਆਪਣਾ ਪਿੰਡ ਛੱਡਣਾ ਪਿਆ। ਆਪ ਆਪਣੇ ਮਾਤਾ ਪਿਤਾ ਅਤੇ ਪਤਨੀ ਨੂੰ ਨਾਲ ਲੈ ਕੇ ਦਿੱਲੀ ਆ ਗਏ ਅਤੇ ਇੱਥੇ ਹੀ ਆਪ ਜੀ ਨੇ ਦੀਵਾਨ ਸੋਹਨ ਕੋਲ ਨੌਕਰੀ ਕਰ ਲਈ। ਇੱਥੇ ਰਹਿੰਦੇ ਹੋਏ ਆਪ ਆਪਣਾ ਕੰਮ ਲਗਨ ਨਾਲ ਕਰਦੇ ਅਤੇ ਸਾਧਾਂ ਦੀ ਸੰਗਤ ਵੀ ਕਰਦੇ ਰਹੇ। ਦੀਵਾਨ ਨੇ ਆਪ ਜੀ ਨੂੰ ਜੈਪੁਰ ਦੇ ਰਾਜਾ ਕੋਲ ਭੇਜ ਦਿੱਤਾ। ਜੈਪੁਰ ਦਾ ਰਾਜਾ ਜੈਪਾਲ ਰੋਗੀ ਸੀ। ਆਪ ਉਸਦੀ ਸੇਵਾ ਸੰਭਾਲ ਅਤੇ ਮਰਹਮ ਪੱਟੀ ਕਰਨ ਲੱਗੇ।

# ਰਾਜੇ ਦੀ ਨੌਕਰੀ ਕਰਨੀ

ਸੈਣ ਜੀ ਰਾਜੇ ਦੀ ਸੇਵਾ ਸੰਭਾਲ ਅਤੇ ਮਰਹਮ ਪੱਟੀ ਕਰਦੇ

ਆਪ ਜੀ ਪਾਸ ਦੂਰ ਦੂਰ ਤੋਂ ਸੰਮ ਮੰਡਲੀਆਂ ਆ ਕੇ ਠਹਿਰਦੀਆਂ ਅਤੇ ਆਪ ਉਨ੍ਹਾਂ ਦੀ ਸੇਵਾ ਕਰਦੇ ਅਤੇ ਭੋਜਨ ਛਕਾਉਂਦੇ ਨਾਲ ਹੀ ਕੀਰਤਨ ਅਤੇ ਭਜਨ ਬੰਦਗੀ ਕਰਦੇ ਆਪਣਾ ਸਮਾਂ ਗੁਜ਼ਾਰਦੇ ਸਨ। ਇਕ ਦਿਨ ਅਚਾਨਕ ਹੀ ਆਪ ਜੀ ਦੇ ਘਰ ਸੰਤ ਮੰਡਲੀ ਆ ਗਈ। ਭਗਤ ਸੈਣ ਜੀ ਸੰਤਾਂ ਦੀ ਸੇਵਾ ਸੰਭਾਲ ਵਿਚ ਰੁਝ ਗਏ। ਰਾਤ ਨੂੰ ਕੀਰਤਨ ਹੋਇਆ ਰਾਮ ਨਾਮ ਦਾ ਜਾਪ ਹੋਇਆ। ਭਗਤ ਜੀ ਸੰਤਾਂ ਦੀ ਟਹਿਲ ਵਿਚ ਏਨੇ ਲੀਨ ਹੋ ਗਏ ਕਿ ਰਾਜ਼ੇ ਦੀ ਮਰਹਮ ਪੱਟੀ ਅਤੇ ਸੇਵਾ ਸੰਭਾਲ ਕਰਨ ਵੀ ਨਾ ਗਏ। ਉਧਰ ਹਰੀ ਸੈਣ ਜੀ ਦਾ ਰੂਪ ਧਾਰ ਕੇ ਰਾਜੇ ਦੀ ਮੁੱਠੀ ਚਾਪੀ ਅਤੇ ਮਰਹਮ ਪੱਟੀ ਕਰ ਗਏ। ਹਰੀ ਰੂਪ ਸੈਣ ਦੇ ਹੱਥ ਲਗਦਿਆਂ ਹੀ ਰਾਜੇ ਦੀ ਕਾਇਆ ਕਲਪ ਹੋ ਗਈ, ਰਾਜੇ ਨੇ ਆਪਣੇ ਦਰਬ਼ਾਰੀ ਨੂੰ ਭਗਤ ਸੈਣ ਜੀ ਨੂੰ ਘਰੋਂ ਲੈ ਕੇ ਆਉਣ ਲਈ ਕਿਹਾ। ਦਰਬਾਰੀ ਸੈਣ ਜੀ ਦੇ ਘਰ ਗਿਆ ਅਤੇ ਕਿਹਾ ਕਿ ਰਾਜਾ ਜੀ ਆਪ ਨੂੰ ਜਲਦੀ ਬੁਲਾ ਰਹੇ ਹਨ। ਦਰਬਾਰੀ ਦੀ ਇਹ ਗੱਲ ਸੁਣ ਕਿ ਭਗਤ ਜੀ ਨੂੰ ਰਾਤ ਨੂੰ ਕੀਤੀ ਕੁਤਾਹੀ ਦਾ ਭੈਅ ਖਾਣ ਲੱਗਾ। ਆਪ ਰਾਜੇ ਦੇ ਦਰਬਾਰ ਵਿਚ ਜਾ ਪੇਸ਼ ਹੋਏ ਅਤੇ ਰਾਤ ਦੀ ਹੋਈ ਕੁਤਾਹੀ ਦੀ ਖਿਮਾਂ ਜਾਚਨਾ ਕਰਨ ਲੱਗ ਪਏ ਪਰੰਤੂ ਰਾਜੇ ਨੇ ਉਤਰ ਦਿੱਤਾ, ਨਹੀਂ ਸੈਣ ਜੀ ਤੁਸੀ ਰੋਜ਼ਾਨਾ ਦੀ ਤਰ੍ਹਾਂ ਰਾਤ ਵੀ ਮੇਰੀ ਮਰਹਮ ਪੱਟੀ ਅਤੇ ਸੇਵਾ ਕੀਤੀ ਹੈ ਸਗੋਂ ਮੈਂ ਆਪ ਜੀ ਦਾ ਦੇਣਦਾਰ ਹਾਂ ਕਿਉਂਕਿ ਰਾਤ ਤੁਸੀਂ ਮੇਰੀ ਅਜਿਹੀ ਸੇਵਾ ਕੀਤੀ ਕਿ ਤੁਹਾਡਾ ਹੱਥ ਲੱਗਦਿਆਂ ਹੀ ਮੇਰੇ ਸਾਰੇ ਰੋਗ ਦੂਰ ਹੋ ਗਏ ਹਨ। ਰਾਜੇ ਨੇ ਰਾਤ ਵਾਲੀ ਸਾਰੀ ਗੱਲ ਸੈਣ ਜੀ ਨੂੰ ਦੱਸ ਦਿੱਤੀ। ਭਗਤ ਸੈਣ ਜੀ ਹੈਰਾਨ ਹੋ ਗਏ ਅਤੇ ਸੋਚਿਆ ਕਿ ਭਗਵਾਨ ਹੀ ਆਪ ਆ ਕਿ ਸਾਡੀ ਥਾਂ ਤੇ ਸੇਵਾ ਕਰ ਗਿਆ ਹੈ। ਉਪਰੋਕਤ ਸਾਖੀ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ

ਵਿਚ ਕੀਤਾ ਹੈ:

ਸੁਣ ਪ੍ਰਤਾਬ ਕਬੀਰ ਦਾ ਦੂਜਾ ਸਿੱਖ ਹੋਇਆ ਸੈਣ ਨਾਈ।
ਪ੍ਰੇਮ ਭਗਤੀ ਰਾਤੀ ਕਰੇ ਭਲਕੇ ਰਾਜ ਦੁਆਰੇ ਜਾਈ।
ਆਇ ਸੰਤ ਪ੍ਰਾਹੁਣੇ ਕੀਰਤਨ ਹੋਇਆ ਰੈਣ ਸਬਾਈ।
ਛੱਡ ਨ ਸਕੇ ਸੰਤ ਜਨ ਰਾਜ ਦੁਆਰ ਨਾ ਸੇਵ ਕਮਾਈ।
ਸੈਨ ਰੂਪ ਹਰਿ ਹੋਇ ਕੇ ਆਯਾ ਰਾਣੇ ਨੂੰ ਰੀਝਾਈ।
ਸਾਧ ਜਨਾ ਨੂੰ ਵਿਦਾ ਕਰ ਰਾਜ ਦੁਆਰ ਗਿਆ ਸਰਨਾਈ।
ਰਾਣੈ ਦੂਰੋ ਸਦ ਕੇ ਗਲਹੁੰ ਕਿਵਾਇ ਖੋਲ ਪੈਨਾਈ।
ਵਸ ਕੀਤਾ ਹਉ ਤੁਧ ਅਜ ਬੋਲੈ ਰਾਜਾ ਸੁਣੇ ਲੋਕਾਈ।
ਪ੍ਰਗਟ ਕਰੇ ਭਗਤਿ ਵਡਿਆਈ। ਵਾਰ ੧੬

ਭਾਈ ਗੁਰਦਾਸ ਜੀ ਇਸ ਘਟਨਾ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ ਜਦੋਂ ਸੈਣ ਜੀ ਰਾਜੇ ਦੇ ਦਰਬਾਰ ਵਿਚ ਆਏ ਤਾਂ ਰਾਜੇ ਨੇ ਦੂਰੋਂ ਆਉਂਦਿਆਂ ਦੇਖ ਆਪਣੇ ਤਖਤ ਤੋਂ ਹੇਠਾਂ ਉਤਰ ਕੇ ਭਗਤ ਜੀ ਕੋਲ ਆ ਗਏ ਆਪਣੀ ਕੀਮਤੀ ਪੋਸ਼ਾਕ ਅਤੇ ਹੀਰੇ ਜੜਤ ਮਾਲਾ ਆਪਣੇ ਗਲੋਂ ਉਤਾਰ ਕੇ ਭਗਤ ਜੀ ਦੇ ਗੱਲ ਵਿਚ ਪਾ ਦਿੱਤੀ।

ਇਕ ਹੋਰ ਮਤ ਅਨੁਸਾਰ ਰਾਜ਼ੇ ਨੇ ਭਗਤ ਸੈਣ ਜੀ ਨੂੰ ਕਿਹਾ ਕਿ ਮੇਰੀ ਗਲਤੀ ਮਾਫ਼ ਕਰੋ ਕਿਉਂਕਿ ਮੈਂ ਆਪ ਜੀ ਤੋਂ ਆਪਣੀ ਸੇਵਾ ਕਰਵਾਉਂਦਾ ਰਿਹਾ ਹਾਂ, ਕਿਹਾ ਜਾਂਦਾ ਹੈ ਕਿ ਰਾਜਾ ਭਗਤ ਜੀ ਦਾ ਸ਼ਿਸ਼ ਬਣ ਗਿਆ। ਉਨ੍ਹਾਂ ਦੇ ਬੰਸ਼ ਵਿਚ ਭਗਤ ਸੈਣ ਜੀ ਨੂੰ ਬੰਸ਼ ਗੁਰੂ ਕਰਕੇ ਪੂਜਿਆ ਜਾਂਦਾ ਹੈ। ਇਸ ਸਾਖੀ ਨੂੰ ਤਕਰੀਬਨ ਹਰ ਲੇਖਕ ਨੇ ਵੱਖ ਵੱਖ ਵੰਨਗੀ ਅਨੁਸਾਰ ਪੇਸ਼ ਕੀਤਾ ਹੈ।

# ਬ੍ਰਾਹਮਣ ਕੋਰਿਦਾਸ ਦਾ ਭਗਤ ਜੀ ਦਾ ਸ਼ਿਸ਼ ਬਨਣਾ

ਭਗਤ ਸੈਣ ਜੀ ਦਾ ਜਨਮ ਅਜਿਹੇ ਸਮੇਂ ਵਿਚ ਹੋਇਆ ਜਿਸ ਸਮੇਂ ਊਚਨੀਚ, ਛੂਤਛਾਤ ਅਤੇ ਕਰਮਕਾਡਾਂ ਦਾ ਬੋਲਬਾਲਾ ਸੀ। ਅਖੌਤੀ ਨੀਵੀਆਂ ਜਾਤੀਆਂ ਦੇ ਲੋਕਾਂ ਨੂੰ ਪੂਜਾ ਬੰਦਨਾ ਕਰਨ ਦੀ ਮਨਾਹੀ ਸੀ। ਬ੍ਰਾਹਮਣਵਾਦ ਦਾ ਜਾਲ ਇਤਨਾ ਕੱਸਿਆ ਹੋਇਆ ਸੀ ਕਿ ਆਮ ਲੋਕਾਂ ਨੂੰ ਨੀਵੀਂ ਜਾਤੀ ਦਾ ਕਹਿਕੇ ਤਿਸਕਾਰਿਆ ਜਾਂਦਾ ਸੀ। ਪ੍ਰਮਾਤਮਾ ਦਾ ਨਾਂ ਲੈਣਾ ਇਕ ਪਾਸੇ ਜੇ ਕੋਈ ਮੰਦਰ ਜਾਂ ਧਾਰਮਿਕ ਸਥਾਨਾਂ ਦੇ ਨੇੜੇ ਦੀ ਲੰਘ ਜਾਂਦਾ ਸੀ। ਉਸਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਂਦਾ ਅਤੇ ਲੂਤੀਆਂ ਲਾਕੇ ਉਸ ਨੂੰ ਨੀਵਾਂ ਦਿਖਾਉਣ ਲਈ ਊਚ ਵਰਗ ਵਲੋਂ ਹਰ ਵੇਲੇ ਸਾਜਿਸ਼ਾਂ ਹੁੰਦੀਆਂ ਰਹਿੰਦੀਆਂ ਸਨ। ਭਗਤ ਜੀ ਨੇ ਇਨ੍ਹਾਂ ਕੁਰੀਤਿਆਂ ਵਿਰੁੱਧ ਸੰਘਰਸ਼ ਕੀਤਾ। ਆਪ ਜੀ ਦੀ ਸਖਸ਼ੀਅਤ ਤੋਂ ਊਚ ਜਾਤੀਏ ਤਾਂ ਕਿ ਰਾਜੇ ਮਹਾਰਾਜੇ ਆਪ ਜੀ ਦੀ ਚਰਨੀ ਆ ਡਿੱਗੇ, ਇਕ ਬ੍ਰਾਹਮਣ ਕੋਰਿਦਾਸ ਜੀ ਭਗਤ ਜੀ ਦੀ ਪ੍ਰਸਿੱਧੀ ਸੁਣ ਕੇ ਆਪ ਜੀ ਕੋਲ ਆ ਗਏ, ਗਿਆਨ ਤੇ ਅੱਗੇ ਹੀ ਕਾਫੀ ਸੀ ਹੁਣ ਉਹ ਵੀ ਪ੍ਰਭੂ ਜਸ ਗਾਉਣ ਲੱਗੇ। ਭਗਤ ਜੀ ਦੀ ਸੰਗਤ ਵਿਚ ਰਹਿੰਦੀਆਂ ਹੋਇਆ ਏਨੇ ਪ੍ਰਭਾਵਿਤ ਹੋ ਗਏ ਕਿ ਭਗਤ ਜੀ ਨੂੰ ਨਾਮ ਦਾਨ ਦੇ ਣ ਲਈ ਬੇਨਤੀ ਕੀਤੀ। ਪਰੰਤੂ ਭਗਤ ਜੀ ਨੇ ਕੋਰਿਦਾਸ ਜੀ ਨੂੰ ਸਮਝਾਇਆ ਕਿ ਤੁਸੀ ਬ੍ਰਾਹਮਣ ਹੋ ਇਸ ਲਈ ਤੁਹਾਡਾ ਬ੍ਰਾਹਮਣ ਹੀ ਗੁਰੂ ਹੋ ਸਕਦਾ ਹੈ। ਅਸੀਂ ਪੱਛੜੀ ਕਹੀ ਜਾਣ ਵਾਲੀ ਜਾਤੀ ਨਾਲ ਸੰਬੰਧਿਤ ਹਾਂ। ਇਸ ਲਈ ਅਸੀਂ ਆਪ ਜੀ ਨੂੰ ਨਾਮ ਦਾਨ ਨਹੀਂ ਦੇ ਸਕਦੇ। ਬ੍ਰਾਹਮਣ ਕੋਰਿਦਾਸ

ਜੀ ਰਾਜੇ ਨੂੰ ਜਾ ਮਿਲੇ ਤੇ ਸਾਰੀ ਵਿਥਿਆ ਕਹਿ ਸੁਣਾਈ। ਰਾਜੇ ਨੇ ਕੌਰਿਦਾਸ ਨੂੰ ਫਿਰ ਭਗਤ ਜੀ ਪਾਸ ਭੇਜਿਆ, ਭਗਤ ਜੀ ਨੇ ਉਸਦੀ ਸੇਵਾ ਅਤੇ ਸ਼ਰਧਾ ਦੇਖ ਕੇ ਨਾਮਦਾਨ ਦੇ ਕੇ ਆਪਣਾ ਸ਼ਿਸ਼ ਬਣਾਇਆ ਅਤੇ ਉਨ੍ਹਾਂ ਨੂੰ ਵਾਪਸ ਘਰ ਭੇਜ ਦਿੱਤਾ। ਅਜਿਹੇ ਹੋਰ ਵੀ ਕਈ ਪ੍ਰਮਾਣ ਮਿਲਦੇ ਹਨ ਜਦੋਂ ਕਿ ਉੱਚ ਜਾਤੀਏ ਨੀਵੀਆਂ ਕਹੀਆਂ ਜਾਣ ਵਾਲੀਆਂ ਜਾਤੀਆਂ ਵਿਚੋਂ ਹੋਏ ਸੰਤ ਮਹਾਤਮਾ ਦੀ ਸ਼ਰਨ ਆ ਕੇ ਆਪਣਾ ਜੀਵਨ ਸਫਲ ਬਣਾਉਂਦੇ ਹਨ।

## ਦੇਹਾਂਤ

ਹੁਣ ਭਗਤ ਜੀ ਦੇ ਪੱਕੇ ਤੌਰ ਤੇ ਆਪਣੇ ਸਾਥੀਆਂ ਭਗਤ ਨਾਮ ਦੇਵ ਜੀ, ਧੰਨਾਂ ਜੀ, ਤ੍ਰਿਲੋਚਨ ਜੀ ਅਤ ਸਧਨਾ ਜੀ ਨਾਲ ਕਾਸ਼ੀ ਵਿਚ ਰਹਿਣ ਲੱਗੇ। ਭਗਤ ਸੈਣ ਜੀ ਨੇ ਆਪਣੇ ਸਾਥੀ ਭਗਤਾਂ ਨੂੰ ਦੱਸਿਆ ਕਿ ਅਸੀਂ ਜਲਦੀ ਹੀ ਸਾਹਿਬ ਦਾ ਹੁਕਮ ਮੰਨਣਾ ਹੈ। ਕਾਸ਼ੀ ਵਿਚ ਭਗਤ ਜੀ ਦੇ ਸਪੁੱਤਰ ਨਈ ਜੀ ਵੀ ਆ ਗਏ। ਭਗਤ ਜੀ ਨੇ ਆਪਣੇ ਪੁੱਤਰ ਨੂੰ ਕਿਹਾ ਕਿ ਜੋ ਕੁਝ ਮੈਨੂੰ ਪ੍ਰਾਪਤ ਹੋਇਆ ਇਸ ਸਭ ਸਾਧ ਸੰਗਤ ਦੀ ਸੇਵਾ ਕਾਰਨ ਪ੍ਰਾਪਤ ਹੋਇਆ ਹੈ। ਤੁਸੀਂ ਵੀ ਆਏ ਗਏ ਸੰਤਾਂ ਦੀ ਸੇਵਾ ਕਰਨੀ ਅਤੇ ਉਨ੍ਹਾਂ ਦਾ ਅਸ਼ੀਰਵਾਦ ਪ੍ਰਾਪਤ ਕਰਨਾ। ਭਗਤ ਜੀ ਨੇ ਅੱਗੇ ਕਿਹਾ ਕਿ ਤੁਸੀਂ ਵਾਪਸ ਨਾ ਜਾਓ, ਇੱਥੇ ਹੀ ਰਹੋ ਕਿਉਂਕਿ ਇੱਥੇ ਰੋਜ਼ੀ ਰੋਟੀ ਬਹੁਤ ਹੈ। ਨਈ ਜੀ ਨੇ ਭਗਤ ਜੀ ਨੂੰ ਉੱਤਰ ਦਿੱਤਾ ਆਪ ਤਾਂ ਸਾਧ ਹੋ, ਅਸੀਂ ਦੁਨਿਆਵੀ ਬੰਦੇ ਹਾਂ, ਇਸ ਲਈ ਸਾਡਾ ਇੱਥੇ ਬਹੁਤਾ ਚਿਰ ਰੁਕਣਾ ਠੀਕ ਨਹੀਂ ਹੈ। ਮੱਘਰ ਦੇ ਮਹੀਨੇ ਇਕਾਦਸ਼ੀ ਵਾਲੇ ਦਿਨ ਸੰਮਤ ੧੪੯੦ ਨੂੰ ਭਗਤ ਜੀ ਚਲਾਣਾ ਕਰ ਗਏ।

ਇਥੇ ਭਗਤ ਜੀ ਦੇ ਅੰਤਿਮ ਦਰਸ਼ਣ ਕਰਨ ਲਈ ਸੰਗਤਾਂ ਇੱਕਠੀਆਂ ਹੋਈਆਂ ਅਤੇ ਸਾਥੀ ਭਗਤਾਂ ਨੇ ਅੰਤਿਮ ਰਸਮਾਂ ਨਈ ਜੀ ਨਾਲ ਮਿਲ ਕੇ ਪੂਰੀਆਂ ਕੀਤੀਆਂ। ਨਈ ਜੀ ਨੂੰ ਤਿਲਕ ਲਗਾਇਆ ਗਿਆ ਅਤੇ ਭਗਤ ਸੈਣ ਜੀ ਤੋਂ ਬੈਠਕ ਕੀਤੀ। ਨਈ ਜੀ ਕਾਸ਼ੀ ਵਿਚ ਤਕਰੀਬਨ ਇਕ ਸਾਲ ਰਹੇ ਅਤੇ ਵਾਪਸ ਆਪਣੇ ਪਿੰਡ ਪਰਤ ਆਏ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸੈਣ ਜੀ ਦੀ ਉਪਮਾ

*੧. ਜਾ ਕੇ ਛੋਤਿ ਜਗਤ ਕਉ ਲਾਗੈ ਤਾਂ ਪਰ ਤੂਹੀ ਢਰੈ।*
*ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨਾ ਡਰੈ।*
*ਨਾਮਦੇਵ, ਕਬੀਰ, ਤਿਰਲੋਚਨ, ਸਧਨਾ ਸੈਣ ਤਰੈ।*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ।*
*ਪੰਨਾ ੧੧੦੬*

*੨. ਜੋ ਜੋ ਮਿਲੇ ਸਾਧੂ ਜਨ ਸੰਗਤਿ*
*ਧਨੁ ਧੰਨਾ ਜਾਟ, ਸੈਣੀ ਮਿਲਿਆ ਹਰਿ ਦਈਆ।*

*੩. ਸੈਨ ਨਾਈ ਬੁਤਕਾਰੀਆ, ਉਹ ਘਰਿ ਘਰਿ ਸੁਣਿਆ।*
*ਹਿਰਦੇ ਵਸਿਆ ਪਾਰਬ੍ਰਹਮ ਭਗਤਾਂ ਮਾਹਿ ਗਨਿਆ।*

*੪. ਜੈ ਦੇਵ ਤਿਆਗਓ ਅੰਹਮੇਵ*
*ਨਾਈ ਉਧਰਿਓ ਸੇਨੁ ਸੇਵ।*

# ਭਾਈ ਗੁਰਦਾਸ ਜੀ ਦੀ ਨਜ਼ਰਾਂ ਵਿਚ ਸੈਣ ਭਗਤ ਜੀ

ਸੁਣ ਪ੍ਰਤਾਬ ਕਬੀਰ ਦਾ ਦੂਜਾ ਸਿੱਖ ਹੋਇਆ ਸੈਣੁ ਨਾਈ।
ਪ੍ਰੇਮ ਭਗਤੀ ਰਾਤੀ ਕਰੇ ਭਲਕੇ ਰਾਜ ਦੁਆਰੇ ਜਾਈ।
ਆਇ ਪ੍ਰਾਹੁਣੇ ਕੀਰਤਨ ਹੋਇਆ ਰੈਣ ਸਬਾਈ।
ਛੱਡ ਨਾ ਸਕੇ ਸੰਤ ਜਨ ਰਾਜ ਦੁਆਰ ਨਾ ਸੇਵ ਕਮਾਈ।
ਸੈਨ ਰੂਪ ਹਰਿ ਹੋਇ ਕੇ ਆਯਾ ਰਾਣੇ ਨੂੰ ਰੀਝਾਈ।
ਸਾਧ ਜਨਾਂ ਨੂੰ ਵਿਦਾ ਕਰ ਰਾਜ ਦੁਆਰ ਗਿਆ ਸਰਨਾਈ।
*ਰਾਣੈ ਦਰੋ ਸਦ ਕੇ ਗਲਹੁੰ ਕਿਵਾਇ ਖੋਲ ਪੈਨਾਈ।*
*ਵਸ ਕੀਤਾ ਹਉ ਤੁਧ ਅਜ ਬੋਲੈ ਰਾਜਾ ਸੁਣੇ ਲੋਕਾਈ।*
*ਪ੍ਰਗਟ ਕਰੇ ਭਗਤੀ ਵਡਿਆਈ। ਵਾਰ ੧੯*

ਭਗਤ ਜੀ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬੀੜ ਤਿਆਰ ਕਰਵਾਈ। ਉਸ ਵਿਚ ਉਨ੍ਹਾਂ ਨੂੰ ਆਪਣੀ ਬਾਣੀ ਦੇ ਨਾਲ ਨਾਲ ਹੋਰਨਾਂ ਭਗਤਾਂ ਦੀ ਬਾਣੀ ਨੂੰ ਵੀ ਆਪਣੇ ਤੁਲ ਦਰਜ਼ਾ ਦਿੱਤਾ। ਉਨ੍ਹਾਂ ਨੇ ਉਨ੍ਹਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਜੋ ਗੁਰਮਤਿ ਦੇ ਆਸ਼ੇ ਮੁਤਾਬਕ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਬਾਣੀ ਗੁਰੂ ਸਾਹਿਬਾਨ ਤੋਂ ਇਲਾਵਾ ਤੀਹ ਸੰਤਾਂ ਭਗਤਾਂ ਅਤੇ ਭੱਟਾਂ ਦੀ ਬਾਣੀ ਦਰਜ਼ ਹੈ। ਇੱਥੇ ਗੁਰੂ ਸਾਹਿਬ ਜੀ ਨੇ ਬਾਣੀ ਦਰਜ਼ ਕਰਨ ਲਗਿਆ ਕਿਸੇ ਤਰਾਂ ਦਾ ਕੋਈ ਵਿਤਕਰਾ ਨਹੀਂ ਕੀਤਾ। ਸਗੋਂ ਭਗਤਾਂ ਨੂੰ ਆਪਣੇ ਸਮਾਨ ਦਰਜ਼ਾ ਦਿੱਤਾ ਹੈ। ਜਿਥੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ

ਸ਼ਰਧਾ ਪੂਰਵਕ ਮੱਥਾ ਟੇਕਦੇ ਹਾਂ। ਗੁਰੂ ਸਾਹਿਬਾਨਾਂ ਦੀ ਬਾਣੀ ਦੇ ਨਾਲ ਹੀ ਉਨ੍ਹਾਂ ਬਾਕੀ ਤੀਹ ਮਹਾਨ ਸੰਤਾਂ ਦੀ ਬਾਣੀ ਨੂੰ ਵੀ ਮੱਥਾ ਟੇਕਦੇ ਹਾਂ ਭਗਤ ਸੈਣ ਜੀ ਦਾ ਇਕੋ ਇਕ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੫੯੫ ਵਿਚ ਧਨਾਸਰੀ ਰਾਗ ਵਿਚ ਦਰਜ ਹੈ। ਇਸਦੇ ਅਰਥ ਵਿਚਾਰ ਕਰਦਿਆਂ ਵਿਦਵਾਨ ਪੁਰਸ਼ਾਂ ਨੇ ਆਪ ਆਪਣੇ ਢੰਗ ਨਾਲ ਅਰਥ ਕੀਤੇ ਹਨ। ਇਥੇ ਅਸੀਂ ਵਿਦਵਾਨਾਂ ਦੀਆਂ ਰਵਾਇਤਾਂ ਅਨੁਸਾਰ ਇਸ ਸ਼੍ਰੋਮਣੀ ਸ਼ਬਦ ਦੇ ਅਰਥ ਵਿਚਾਰ ਕਰਨ ਦੀ ਖੁਸ਼ੀ ਲੈ ਰਹੇ ਹਾਂ। ਹੇਠਾਂ ਭਗਤ ਜੀ ਦੇ ਸ਼ਬਦ ਦਾ ਪਾਠ ਦਿੱਤਾ ਜਾਂਦਾ ਹੈ।

# ਧਨਾਸਰੀ ਸ੍ਰੀ ਸੈਣ

ਧੂਪ ਦੀਪ ਘ੍ਰਿਤ ਸਾਜਿ ਆਰਤੀ ਵਾਰਨੇ ਜਾਉ
ਕਮਲਾਪਤੀ।
ਮੰਗਲਾ ਹਰਿ ਮੰਗਲਾ। ਨਿਤ ਮੰਗਲ ਰਾਜਾ ਰਾਮ ਰਾਇ
ਕੋ। ਰਹਾਉ।
ਉਤਮ ਦੀਅਰਾ ਨਿਰਮਲ ਬਾਤੀ। ਤੂਹੀ ਨਿਰਜੰਨ
ਕਮਲਾਪਾਤੀ।
ਰਾਮਾ ਭਗਤ ਰਾਮਾਨੰਦ ਜਾਨੈ। ਪੂਰਨ ਪਰਮਾਨੰਦ ਬਖਾਨੈ।
ਮਦਨ ਮੂਰਤਿ ਭੈ ਤਾਰਿ ਗੋਬਿੰਦੇ। ਸੈਣ ਭਣੈ ਭਜੁ
ਪਰਮਾਨੰਦੇ।

# ਅਰਥ ਵਿਚਾਰ

ਹੇ ਮਾਇਆ ਦੇ ਮਾਲ ਪ੍ਰਭੂ। ਮੈਂ ਤੇਥੋਂ ਸਦਕੇ ਜਾਂਦ ਹਾਂ, ਧੂਪ, ਦੀਵੇ ਤੇ ਘਿਉ ਆਦਿਕ ਸਮੱਗਰੀ ਇਕੱਠੀ ਕਰਕੇ ਤੇਰੀ ਆਰਤੀ ਕਰਨੀ ਹੈ।

ਹੇ ਹਰੀ ਹੇ ਰਾਜਨ ਹੇ ਰਾਮ ਤੇਰੀ ਮਿਹਰ ਨਾਲ ਮੇਰੇ ਅੰਦਰ ਸਦਾ ਤੇਰੇ ਨਾਮ ਸਿਮਰਨ ਦਾ ਅਨੰਦ ਮੰਗਲ ਹੋ ਰਿਹਾ ਹੈ। ਹੇ ਕਮਲਾਪਤੀ। ਤੂੰ ਨਿਰੰਜਨ ਹੀ ਮੇਰੇ ਲਈ ਆਰਤੀ ਕਰਨ ਲਈ ਸੋਹਣਾ ਚੰਗਾ ਦੀਵਾ ਤੇ ਸਾਫ਼ ਸੁਥਰਾ ਵੱਟੀ ਹੈ। ਜੋ ਮਨੁੱਖ ਸਰਵ ਵਿਆਪਕ ਪਰਮ ਅਨੰਦ ਰੂਪ ਪ੍ਰਭੂ ਦੇ ਗੁਣ ਗਾਉਂਦਾ ਹੈ, ਉਹ ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਉਸਦੇ ਮਿਲਾਪ ਦਾ ਆਨੰਦ ਮਾਣਦਾ ਹੈ। ਸੈਣ ਆਖਦਾ ਹੈ। ਹੇ ਮੇਰੇ ਮਨ ਉਸ ਪਰਮ ਅਨੰਦ ਪ੍ਰਮਾਤਮਾ ਦਾ ਸਿਮਰਨ ਕਰ ਜੋ ਸੋਹਣੀ ਸੂਰਤ ਵਾਲਾ ਹੈ ਜੋ ਸੰਸਾਰ ਦੇ ਡਰਾਂ ਤੋਂ ਪਾਰ ਲੰਘਾਣ ਵਾਲਾ ਹੈ, ਜੋ ਸ੍ਰਿਸ਼ਟੀ ਦੀ ਸਾਰ ਲੈਣ ਵਾਲਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ਼ ਸ਼ਬਦ ਤੋਂ ਇਲਾਵਾ ਭਗਤ ਸੈਣ ਜੀ ਦੀ ਹੋਰ ਬਾਣੀ ਸ੍ਰੀ ਸੈਣ ਸਾਗਰ ਗ੍ਰੰਥ ਵਿਚ ਦਰਜ਼ ਹੈ। ਭਗਤ ਜੀ ਦੀਆਂ ਰਚਨਾਵਾਂ ਕਈ ਭਾਸ਼ਾਵਾਂ ਵਿਚ ਮਿਲਦੀਆਂ ਹਨ। ਮਰਾਠੀ ਵਿਚ ਇਨ੍ਹਾਂ ਦੇ ਤਕਰੀਬਨ ੧੫੦ ਅਭੰਗ ਖਿਲਰੇ ਪਏ ਮਿਲਦੇ ਹਨ। ਰਾਜਸਥਾਨੀ ਵਿਚ ਵੀ ਕਈ ਸ਼ਬਦ ਮਿਲਦੇ ਹਨ। ਸ੍ਰੀ ਸੈਣ ਸਾਗਰ ਗ੍ਰੰਥ ਵਿਚ ਸੈਂਕੜੇ ਸ਼ਬਦ ਹਨ। ਇਨ੍ਹਾਂ ਸ਼ਬਦਾਂ ਵਿਚ ਗੁਰਬਾਣੀ ਨਾਲੋਂ ਕੋਈ ਵਖਰੇਵਾਂ ਦਿਖਾਈ ਨਹੀਂ ਦਿੱਤਾ, ਸ਼ਾਇਦ ਇਸ ਕਰਕੇ ਗੁਰੂ ਸਾਹਿਬਾਨ ਨੇ ਭਗਤ ਸੈਣ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਕਰਕੇ ਵਿਸ਼ੇਸ਼ ਸਥਾਨ ਦਿੱਤਾ। ਮਰਾਠੀ ਰਚਨਾ ਦੀ ਵੰਨਗੀ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਦਿਤੀ ਜਾ ਰਹੀ ਹੈ।

੧. ਗੋਲੇ ਗੇਲੇ ਪੰਡਰਪੁਰਾ ਏਕਿਲਾ ਨਾਮਚਾ ਹਾਜ਼ਰ।
ਸਨਾਨ ਕੇਲੇ ਦਦਰ ਭਾਗਾ, ਦਰਸ ਕੇਲੇ ਪਾਡੂਰੰਗਾ।
੨. ਰਾਮੈ ਅਹਲਿਆ ਉਦਾਰ ਰਿਲੀ, ਰਾਮੇ ਗਨਿਤ ਤਾਰਿਲੇ।

ਸਰਨਾ ਰਾਮ ਸ੍ਰੀ ਰਾਮ, ਭਵ ਸਿੰਧ ਤਾਰਕ ਨਾਮੇ।

## ਜੀਵਨ ਕਥਾ ਭਗਤ ਰਾਜਸੇਨ

# ਰਾਜ ਬੰਸ਼ ਗੁਰੂ

ਭਗਤ ਜੀ ਦਾ ਜਨਮ ਇਕ ਛੋਟੇ ਜਿਹੇ ਪਿੰਡ ਵਿਚ ਹੋਇਆ, ਪਰੰਤੂ ਆਪ ਜੀ ਨੇ ਉਹ ਪਦਵੀ ਪ੍ਰਾਪਤ ਕੀਤੀ ਜਿਸ ਉਪਰ ਜਿਨ੍ਹਾਂ ਵੀ ਮਾਨ ਕੀਤਾ ਜਾਵੇ ਥੋੜਾ ਹੈ। ਆਪ ਭਗਤੀ ਲਹਿਰ ਦੇ ਸ਼੍ਰੋਮਣੀ ਭਗਤਾਂ ਵਿਚੋਂ ਇਕ ਹਨ। ਜਿਨ੍ਹਾ ਨੇ ਸਮਾਜ ਸੁਧਾਰ ਕੀਤਾ ਤੇ ਛੂਆਛੂਤ ਨੂੰ ਠਲ੍ਹ ਪਾਉਣ ਲਈ ਜੀਅ ਤੋੜ ਹਿੱਸਾ ਪਾਇਆ। ਪਤਾ ਨਹੀਂ ਇਨ੍ਹਾਂ ਦੀ ਸ਼ਖ਼ਸ਼ੀਅਤ ਵੱਲ ਕਿਸੇ ਵੀ ਵਿਦਵਾਨ ਦਾ ਖਿਆਲ ਕਿਉਂ ਨਹੀਂ ਗਿਆ। ਇਨ੍ਹਾਂ ਦੇ ਜੀਵਨ ਅਤੇ ਬਾਣੀ ਬਾਰੇ ਕੋਈ ਪੜਤਾਲ ਨਹੀਂ ਹੋਈ। ਸੈਣ ਪੰਥੀਆਂ ਵਿਚ ਹਮੇਸ਼ਾਂ ਇੱਕ ਕਮੀ ਰਹੀ ਹੈ ਕਿ ਸਦੀਆਂ ਤੋਂ ਆਪਣੀ ਜਾਤੀ ਦੱਸਣ ਤੋਂ ਸੰਕੋਚ ਕਰਦੇ ਆ ਰਹੇ ਹਨ, ਪਰੰਤੂ ਪ੍ਰਭੂ ਦੀ ਭਗਤੀ ਕੇਵਲ ਉਚ ਜਾਤੀਆਂ ਲਈ ਹੀ ਨਹੀਂ ਸਗੋ ਹਰ ਪ੍ਰਾਣੀ ਮਾਤਰ ਲਈ ਹੈ, ਪ੍ਰਮਾਤਮਾ ਦੇ ਦਰਬਾਰ ਵਿਚ ਜਾਤ ਪਾਤ ਕੋਈ ਅਰਥ ਨਹੀਂ ਰੱਖਦਾ। ਸਗੋਂ ਉੱਥੇ ਤੇ ਅਸਲਾਂ ਤੇ ਹੀ ਨਿਬੇੜੇ ਹੋਏ ਹਨ। ਭਗਤ ਸੈਣ ਜੀ ਵਾਂਗ ਹੀ ਭਗਤ ਰਵਿਦਾਸ ਜੀ ਛੋਟੀ ਅਤੇ ਨੀਵੀਂ ਕਹੀ ਜਾਣ ਵਾਲੀ ਜਾਤੀ ਵਿਚ ਪੈਦਾ ਹੋਏ। ਉਨ੍ਹਾਂ ਨੇ ਅਜਿਹੀ ਅਵਸਥਾ ਪ੍ਰਾਪਤ ਕਰ ਲਈ ਕੀ ਉਚ ਜਾਤੀਏ ਅਤੇ ਹਾਕਮ ਆਪ ਜੀ ਨੂੰ ਡੰਡਉਤਿ ਕਰਨ ਲੱਗੇ, ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਫੁਰਮਾਇਆ ਹੈ:

**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।**
**ਸ੍ਰੀ ਆਦਿ ਗ੍ਰੰਥ ਪੰਨਾ ੧੨੯੩**

ਆਪਜੀ ਨੇ ਅਜਿਹੀ ਪਦਵੀ ਪ੍ਰਾਪਤ ਕੀਤੀ ਕਿ ਬ੍ਰਾਹਮਣ ਉਚ ਜਾਤੀਏ ਅਤੇ ਰਾਜੇ ਮਹਾਰਾਜੇ ਆਪ ਜੀ ਦਾ ਸਤਿਕਾਰ ਕਰਨ ਲੱਗੇ। ਇਥੇ ਹੀ ਬਸ ਨਹੀਂ, ਆਪ ਜੀ ਪਾਸੋਂ ਨਾਮਦਾਨ ਲੈਣ ਲਈ ਬ੍ਰਾਹਮਣ ਪੰਡਤ ਕੋਰਿਦਾਸ ਨੇ ਬੇਨਤੀ ਕੀਤੀ ਉਹ ਜੋ ਭਗਤ ਜੀ ਦੇ ਡੇਰੇ ਚ ਰਹਿੰਦਾ ਕਥਾ ਕੀਰਤਨ ਕਰਦਾ ਅਤੇ ਸੁਣਦਾ ਭਗਤ ਜੀ ਦੀ ਸ਼ਖਸ਼ੀਅਤ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਨਾਮ ਦਾਨ ਲਈ ਬੇਨਤੀ ਕੀਤੀ, ਪਰੰਤੂ ਭਗਤ ਜੀ ਨੇ ਅੱਗੋਂ ਨਿਮਰਤਾ ਸਹਿਤ ਉਤਰ ਦਿੱਤਾ ਅਤੇ ਕਿਹਾ ਅਸੀਂ ਤਾਂ ਆਪ ਦੇ ਟਹਲੀਏ ਹਾਂ ਤੁਹਾਡੀ ਸੇਵਾ ਕਰਨਾ ਫਰਜ਼ ਹੈ ਆਪ ਤਾਂ ਬ੍ਰਾਹਮਣ ਹੋ, ਬ੍ਰਾਹਮਣ ਹੀ ਬ੍ਰਾਹਮਣਾਂ ਦੇ ਗੁਰੂ ਹੁੰਦੇ ਹਨ, ਮੈਂ ਤਾਂ ਇਕ ਨੀਵੀਂ ਜਾਤੀ ਨਾਲ ਸੰਬੰਧਿਤ ਹਾਂ ਪਰੰਤੂ ਪੰਡਤ ਕੋਰਿਦਾਸ ਜੀ ਨੇ ਉਦੋ ਤਕ ਪੱਲਾ ਨਹੀਂ ਛੱਡਿਆ ਜਦੋਂ ਤੱਕ ਭਗਤ ਜੀ ਨੇ ਉਨ੍ਹਾਂ ਨੂੰ ਆਪਣਾ ਸ਼ਿਸ਼ ਨਹੀਂ ਬਣਾ ਲਿਆ। ਇਕ ਅਜਿਹੀ ਸਥਿਤੀ ਆਈ ਕਿ ਰਾਜੇ ਨੇ ਆਪ ਜੀ ਨੂੰ ਗੁਰੂ ਧਾਰਿਆ ਅਤੇ ਕਿਹਾ ਕਿ ਮੈਂ ਆਪ ਜੀ ਨੂੰ ਪਛਾਣ ਨਹੀਂ ਸਕਿਆ, ਤੁਸੀ ਮੇਰੀ ਭੁਲ ਚੁਕ ਮਾਫ਼ ਕਰੋ, ਅਸਲ ਵਿਚ ਆਪ ਹੀ ਰਾਜੇ ਹੋ ਅਤੇ ਆਪ ਹੀ ਇਸ ਸਿੰਘਾਸਨ ਦੇ ਯੋਗ ਹੋ। ਮੈਂ ਆਪ ਜੀ ਦਾ ਨਿਮਾਣਾ ਸੇਵਕ ਹਾਂ ਅਤੇ ਅੱਗੋ ਤੋਂ ਸੇਵਕ ਬਣ ਕੇ ਰਹਾਂਗਾ। ਆਮ ਪ੍ਰਚਲਿਤ ਰਵਾਇਤ ਅਨੁਸਾਰ ਉਦੋਂ ਹੀ ਸੈਣ ਪੰਥੀਆਂ ਨੂੰ ਰਾਜੇ ਕਹਿ ਕੇ ਪੁਕਾਰਿਆ ਜਾਂਦਾ ਹੈ, ਜੋ ਅੱਜ ਵੀ ਪ੍ਰਚਲਿਤ ਹੈ।

# ਸ੍ਰੀ ਸੈਣ ਸਾਗਰ ਗ੍ਰੰਥ

ਸ੍ਰੀ ਸੈਣ ਸਾਗਰ ਗ੍ਰੰਥ ਸੈਣ ਜੀ ਦੀ ਕੁਲ ਵਿਚੋਂ ਭਈ ਹਰਜਿੰਦਰ ਸਿੰਘ ਗੋਲਣ ਵਾਸੀ ਅਕਾਲਗੜ੍ਹ ਢਪਈ, ਜ਼ਿਲਾ ਅਮਿਰਤਸਰ ਪੰਜਾਬ ਪਾਸ ਸੰਭਾਲਿਆ ਹੋਇਆ ੩੯੩ ਪੰਨਿਆਂ ਦਾ ਹੱਥ

ਲਿਖਤ ਗ੍ਰੰਥ ਹੈ। ਗ੍ਰੰਥ ਤਕਰੀਬਨ ਇਕ ਹੀ ਕਲਮ ਨਾਲ ਲਿਖਿਆ ਮਿਲਦਾ ਹੈ, ਜੋ ਗੁਰਮੁਖੀ ਪੰਜਾਬੀ ਭਾਸ਼ਾ ਵਿਚ ਹੈ। ਭਾਸ਼ਾ ਦੀ ਸ਼ੈਲੀ ਵਿਚ ਇਕਸਾਰਤਾ ਤੇ ਸਰਲਤਾ ਹੈ। ਲਫਜ਼ਾਂ ਦੀ ਬਣਤਰ ਕਾਗਜ਼ ਅਤੇ ਸਿਆਹੀ ਤੋਂ ਪਤਾ ਲੱਗਦਾ ਹੈ ਕਿ ਇਹ ਗ੍ਰੰਥ ੧੭ ਸ਼ਤਾਬਦੀ ਤੋ ਪਹਿਲਾਂ ਦਾ ਨਹੀਂ ਹੋ ਸਕਦਾ, ਗ੍ਰੰਥ ਦੀ ਸੰਪਾਦਨਾਂ ਤੋਂ ਪਤਾ ਲੱਗਦਾ ਹੈ ਕਿ ਇਹ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰੇਰਿਤ ਹੋ ਕੇ ਲਿਖਿਆ ਹੈ। ਉਦਾਹਰਣ ਲਈ ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲਾਂ ਜਪੁ ਬਾਣੀ ਦਰਜ਼ ਹੈ ਇਸੇ ਤਰ੍ਹਾਂ ਹੀ ਸ੍ਰੀ ਸੈਣ ਸਾਗਰ ਗ੍ਰੰਥ ਵਿਚ ਜਪੁ ਸਿਰਲੇਖ ਹੇਠ ਬਾਣੀ ਦਰਜ਼ ਹੈ। ਗ੍ਰੰਥ ਦੇ ਅਖੀਰ ਵਿਚ ਰਾਗ ਮਾਲਾ ਹੈ। ਜੋ ਇਨ ਬਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਹੈ, ਉਨ੍ਹਾਂ ਭਗਤਾਂ ਦੀ ਬਾਣੀ ਵੀ ਇਸ ਗ੍ਰੰਥ ਵਿਚ ਦਰਜ਼ ਹੈ। ਕਈ ਸ਼ਬਦਾਂ ਦੀ ਸ਼ੁਰੂਆਤ ੧ਓ ਸਤਿਗੁਰ ਪ੍ਰਸਾਦਿ ਨਾਲ ਕੀਤੀ ਹੈ, ਜੋ ਕੇਵਲ ਗੁਰੂ ਸਾਹਿਬਾਨਾਂ ਨੇ ਹੀ ਵਰਤੋਂ ਵਿਚ ਲਿਆਂਦਾ ਹੈ। ਇਹ ਵੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਜੇਕਰ ਗੁਰੂ ਸਾਹਿਬਾਨ ਦੇ ਵੇਲੇ ਇਹ ਗ੍ਰੰਥ ਹੁੰਦਾ ਤਾਂ ਭਗਤ ਜੀ ਦੀ ਬਾਣੀ ਕਾਫੀ ਮਾਤਰਾ ਵਿਚ ਇਸ ਵਿਚ ਦਰਜ਼ ਹੁੰਦੀ, ਹੁਣ ਕੇਵਲ ਇਕ ਸ਼ਬਦ ਦਰਜ਼ ਹੈ। ਇਹ ਵੀ ਮੰਨਿਆ ਜਾ ਸਕਦਾ ਹੈ ਕਿ ਉੱਤਰੀ ਭਾਰਤ ਵਿਚ ਹੀ ਨਹੀਂ ਬਲਕਿ ਸਮੁੱਚੇ ਭਾਰਤ ਵਿਚ ਸੈਣ ਜੀਵਨ ਅਤੇ ਬਾਣੀ ਸੰਬੰਧੀ ਇਸ ਤੋਂ ਪੁਰਾਣਾ ਅਤੇ ਹੱਥ ਲਿਖਤ ਏਨੇ ਵੱਡੇ ਸਾਇਜ਼ ਵਿਚ ਕੋਈ ਵੀ ਗ੍ਰੰਥ ਦੇਖਣ ਅਤੇ ਸੁਨਣ ਵਿਚ ਨਹੀਂ ਆਇਆ। ਵੈਸੇ ਤਾਂ ਭਗਤ ਜੀ ਦੇ ਅਭੰਗ ਕਦੀ ਭਾਸ਼ਾਵਾਂ ਵਿਚ ਮਿਲਦੇ ਹਨ ਰਾਜਸਥਾਨੀ, ਮਰਾਠੀ, ਹਿੰਦੀ ਅਤੇ ਪੰਜਾਬੀ ਗੁਰਮੁਖੀ ਵਿਚ ਵੀ ਆਪ ਜੀ ਦੀਆਂ ਕਈ ਰਚਨਾਵਾਂ ਹਨ।ਗ੍ਰੰਥ ਵਿਚ ਸੰਕੇਤ ਹੈ ਕਿ ਕੋਲੂ ਬ੍ਰਾਹਮਣ ਨੇ ਭਗਤ ਸੈਣ ਜੀ ਦੀ ਜੀਵਨੀ

ਅਤੇ ਸਲੋਕ ਰਾਜੇ ਕੇ ਕਹਿਣ ਤੇ ਲਿਖੇ ਸਨ। ਜੀਵਨੀ ਭਗਤ ਸੈਣ ਜੀ ਦੇ ਪਿਤਾ ਮੁਕੰਦ ਰਾਏ ਨੇ ਅਤੇ ਸਲੋਕ ਸੈਣ ਜੀ ਦੇ ਪੁੱਤਰ ਨਦੀ ਦੀ ਅਗਵਾਈ ਹੇਠ ਲਿਖੇ ਗਏ ਮੁਕੰਦਰਾ ਨੂੰ ਕਹਿਆ ਰਾਜਾ ਨੇ ਸਾਨੂੰ ਜਨਮ ਸਾਖੀ ਸ੍ਰੀ ਸੈਣ ਕੀ ਦਸ ਤਾਂ ਮੁਕੰਦਰਾ ਨੇ ਕਹੇਆ ਰਾਜਾ ਜੀ ਜਸੂ ਪਾਧੇ ਸਾਨੂੰ ਲਿਖ ਦਿੱਤੀ ਸੀ। ਸੋ ਲਹੁ ਜੀ। ਜੋ ਕੋਈ ਗੱਲ ਹੋਈ ਸੀ ਸੋਈ ਮੰਕਦਰਾ ਨੇ ਕਹੇ ਦਿੱਤੀ। ਰਾਜੇ ਕੇ ਕਊਲੂ ਬ੍ਰਾਹਮਣ ਸੋ ਲਿਖਾਇ ਲੀ। ਸੈਣ ਭਗਤ ਕੀ ਰਾਜੇ ਜੈਪਾਲ ਕੰਨੇ ਕਰ ਲਈ। ਸੋਈ ਕਊਲੂ ਬ੍ਰਾਹਮਣ ਸੋ ਲਖਾਇ ਲਈ।

**ਜਨਮ ਸਾਖੀ ਸ੍ਰੀ ਸੈਣ ਦੇਵ ਜੀ ਕੀ ਪੰਨਾ ੧**

ਇਕ ਕਹਿਣਾ ਵੱਡੀ ਭੁੱਲ ਹੋਵੇਗੀ ਕਿ ਸੈਣ ਸਾਗਰ ਗ੍ਰੰਥ ਵਿਚ ਭਗਤ ਸੈਣ ਜੀ ਦੀ ਪਵਿੱਤਰ ਕਲਮ ਦੁਆਰਾ ਲਿਖਿਆ ਗਿਆ ਸੀ। ਗ੍ਰੰਥ ਦੀ ਅੰਦਰਲੀ ਗਵਾਹੀ ਤੋਂ ਪਤਾ ਲੱਗਦਾ ਹੈ ਕਿ ਇਸਦੀ ਸੰਪਾਦਨਾ ਭਗਤ ਸੈਣ ਜੀ ਦੇ ਸ਼ਿਸ਼ ਜਾਂ ਉਨ੍ਹਾਂ ਦੇ ਬੰਸ਼ ਵਿਚੋਂ ਕਿਸੇ ਨੇ ਕੀਤੀ ਜਾਵੇ, ਸੈਣ ਗ੍ਰੰਥ ਦੀ ਬੋਲੀ ਸਾਧ ਭਾਸ਼ਾ ਹੈ, ਇਹ ਵੀ ਸਪੱਸ਼ਟ ਹੈ ਕਿ ਇਸਦਾ ਉਤਾਰਾ ਕਿਸੇ ਹੋਰ ਲਿਖੀ ਵਿਚੋਂ ਗੁਰਮੁਖੀ ਲਿਪੀ ਵਿਚ ਹੋਇਆ, ਭਾਸ਼ਾ ਬੜੀ ਸਰਲ ਅਤੇ ਸੂਖਨੇ ਹੈ। ਬਿਨ੍ਹਾਂ ਸੱਕ ਕਿਹਾ ਜਾ ਸਕਦਾ ਹੈ ਕਿ ਇਸ ਗ੍ਰੰਥ ਦੇ ਲੇਖਕ ਨੇ ਕਾਫੀ ਖੋਜ ਪੜਤਾਲ ਤੋਂ ਬਾਦ ਇਸ ਗ੍ਰੰਥ ਦੀ ਸਿਰਜਨਾ ਕੀਤੀ, ਉਹ ਹਿਕ ਅਨਪੜ ਜਾਂ ਕੋਈ ਸਾਧਾਰਨ ਮਨੁੱਖ ਨਹੀਂ ਹੈ, ਹੋ ਸਕਦਾ ਹੈ ਕਿ ਉਨ੍ਹਾਂ ਦੇ ਬੰਸ਼ ਵਿਚੋਂ ਹੀ ਕਿਸੇ ਨੇ ਉਪਰਾਲਾ ਕੀਤਾ ਹੋਵੇ, ਜਿਥੇ ਵੀ ਕਿਤੇ ਭਗਤ ਜੀ ਦੇ ਸਥਾਨ ਮਿਲੇ, ਜੋ ਵੀ ਉੱਥੇ ਪ੍ਰਾਪਤ ਹੋਇਆ ਉਸਨੂੰ ਕਾਫੀ ਅਰਸੇ ਬਾਦ ਕਲਮ ਬੰਦ ਕੀਤਾ ਹੋਵੇ।

ਮੁਕੰਦ ਰਾਏ ਦੇ ਕਥਨ ਅਨੁਸਾਰ ਜੋ ਕੁਝ ਉਨ੍ਹਾਂ ਨੇ ਦੱਸਿਆ ਕਿ ਉਹ ਇਨ ਬਿਨ ਪਿੰਡ ਸੋਹਲ ਦੇ ਜਸੂ ਪਾਧੇ ਦੀ ਤਿਆਰ ਕੀਤੀ ਜਨਮ ਪੱਤਰੀ ਅਤੇ ਆਧਾਰਿਤ ਸੀ। ਇਸਤੋਂ ਇਲਾਵਾ ਜੋ ਘਟਨਾਵਾਂ ਭਗਤ ਸੈਣ ਜੀ ਬਾਰੇ ਜ਼ਬਾਨੀ ਯਾਦ ਸਨ, ਉਨ੍ਹਾਂ ਨੂੰ ਵਾਰਤਕ ਵਿਚ ਬੜੇ ਵਿਸਥਾਰ ਨਾਲ ਉਲੀਕਿਆ ਹ। ਪੰਨੇ ੧੧ ਤੋਂ ੫੬ ਇਸ ਤੋਂ ਉਪਰੰਤ ਭਗਤ ਸੈਣ ਜੀ ਦੇ

ਜੀਵਨ ਬਿਰਤਾਂਤ ਕਵਿਤਾ ਵਿਚ ਵੀ ਕੀਤੇ ਗਏ ਹਨ। ਪੰਨੇ ੫੭ ਤੋਂ ੧੭੦। ਸੈਣ ਸਾਗਰ ਗ੍ਰੰਥ ਵਿਚ ਜ਼ਿਕਰ ਆਉਂਦਾ ਹੈ ਕਿ ਸੈਣ ਸੰਤ ਮੰਡਲੀ ਨਾਲ ਦੁਆਰਕਾ, ਅਯੁਧਿਆ, ਗਯਾ ਆਦਿ ਤੀਰਥ ਸਥਾਨਾਂ ਤੇ ਗਏ ਸਨ। ਪੰਨਾ ੧੮ ਤੋਂ ੨੨ ਤੇ ੫੨, ਇਥੇ ਹੀ ਬੱਸ ਨਹੀਂ, ਉਹ ਕਾਸ਼ੀ ਜਗਨਨਾਥ, ਸ੍ਰੀ ਨਗਰ ਵੀ ਗਏ, ਲਗਭਗ ਉਨ੍ਹਾਂ ਨੇ ਸਾਰੇ ਦੇਸ਼ ਦਾ ਭ੍ਰਮਣ ਕੀਤਾ। ਜਿੱਥੇ ਵੀ ਉਹ ਗਏ ਉਨ੍ਹਾਂ ਦੀ ਜੈ ਜੈਕਾਰ ਹੋਣ ਲੱਗੀ। ਸੈਣ ਸਾਗਰ ਵਿਚ ਵਰਤੀ ਗਈ ਸ਼ਬਦਾਵਲੀ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਬੇਸ਼ਕ ਗ੍ਰੰਥ ਗੁਰਮੁੱਖੀ ਵਿਚ ਹੈ, ਇਸ ਉਪਰ ਰਾਜਸਥਾਨੀ, ਮਰਾਠੀ ਹਿੰਦੀ ਭਾਸ਼ਾਵਾਂ ਦੇ ਸਮੇਲ ਵੀ ਹੈ। ਭਗਤ ਜੀ ਕਈ ਵਾਰ ਮਹਾਰਾਸ਼ਟਰ ਦੀ ਯਾਤਰਾ ਤੇ ਵੀ ਗਏ, ਇਸੇ ਕਰਕੇ ਉਨ੍ਹਾਂ ਦੇ ਵਰਚਨਾਂ ਵਿਚ ਬੀਠਲਾ ਸ਼ਬਦ ਦੀ ਵਰਤੋਂ ਸੁਭਾਵਿਕ ਹੀ ਕੀਤੀ ਮਿਲਦੀ ਹੈ। ਸ੍ਰੀ ਕ੍ਰਿਸ਼ਨ ਜੀ ਨੂੰ ਮਹਾਰਾਸ਼ਟਰ ਵਿਚ ਬੀਠਲ ਦੇ ਨਾਂ ਨਾਲ ਵੀ ਪੂਜਿਆ ਜਾਂਦਾ ਹੈ। ਭਗਤ ਜੀ ਦੇ ਸਮਕਾਲੀ ਭਗਤਾਂ ਨਾਮਦੇਵ ਅਤੇ ਕਬੀਰ ਨੇ ਵੀ ਆਪਣੀ ਬਾਣੀ ਵਿਚ ਬੀਠਲ ਸ਼ਬਦ ਦਾ ਉਪਯੋਗ ਕੀਤਾ ਹੈ। ਸ੍ਰੀ ਸੈਣ ਸਾਗਰ ਗ੍ਰੰਥ ਦੀ ਫੋਟੋ ਕਾਪੀ ਦੇਹਰਾ ਬਾਬਾ ਸੈਣ ਭਗਤ ਪ੍ਰਤਾਪਪੁਰਾ ਜ਼ਿਲਾ ਜਲੰਧਰ ਵਿਚ ਅਤੇ ਦੂਜੀ ਫੋਟੋ ਕਾਪੀ ਪਿੰਡ ਸੋਹਲ ਠੱਠੀ ਜ਼ਿਲ੍ਹਾਂ ਅੰਮ੍ਰਿਤਸਰ ਵਿਚ ਹੈ। ਉਸਦਾ ਖਰੜਾ ਛਪਈ ਬਟਾਲਾ, ਜ਼ਿਲ੍ਹਾਂ ਅੰਮ੍ਰਿਤਸਰ ਵਿਚ ਹੈ। ਪ੍ਰਤਾਪਪੁਰੇ ਵਾਲੇ ਸੈਣ ਸਾਗਰ ਗ੍ਰੰਥ ਦੇ ੩੯੨ ਪੰਨੇ ਹਨ, ਪੰਨਿਆਂ ਦੇ ਅੰਕਾਂ ਤੇ ਹੜਤਾਲ ਫੇਰ ਕੇ ਦੁਬਾਰਾ ਅੰਕ ਲਿਖੇ ਗਏ ਹਨ, ਇਸ ਗ੍ਰੰਥ ਵਿਚ ਤਤਕਰਾ ਨਹੀਂ ਹੈ। ਮਾਲੂਮ ਹੁੰਦਾ ਹੈ ਕਿ ਅਗਿਓ ਪਾੜਿਆ ਗਿਆ ਹੈ। ਡੇਰੇ ਦੇ ਪ੍ਰਬੰਧਕਾਂ ਤੋਂ ਪਤਾ ਮਿਲਿਆ ਹੈ ਕਿ ਇਸਦੀ ਫੋਟੋ ਕਾਪੀ ਪਟਿਆਲਾ ਵਿਚ ਹੋਈ ਹੈ। ਫੋਟੋ ਕਾਪੀ ਹੋਣ ਕਰਕੇ ਕਿਤੇ ਕਿਤੇ ਸ਼ਬਦ ਮਿਟੇ ਹਨ, ਜਿਸ ਕਾਰਨ ਕਈ ਮੁਸ਼ਕਲਾ ਪੇਸ਼ ਆਉਂਦੀਆਂ ਹਨ। ਗ੍ਰੰਥ ਵਿਚ ਜੁੜਵੇਂ ਅੱਖਰਾਂ ਵਿਚ ਹੋਣ ਕਰਕੇ ਇਸਦੀ ਖਘ ਪੜਤਾਲ ਕਰਨੀ ਇਤਨੀ ਆਸਾਨ ਨਹੀ ਲੱਗਦੀ। ਅਜਿਹੇ ਕੰਮ ਲਈ ਲੰਬੇ ਅਰਸੇ ਦੀ ਜ਼ਰੂਰਤ ਹੈ। ਗੁਰਬਾਣੀ ਵਿਆਕਰਨ ਦੇ ਨਿਯਮਾਂ ਤੇ ਚਲ ਕਿ ਇਸ ਗ੍ਰੰਥ ਦੀ ਪੜਤਾਲ ਕਰਨੀ ਥੋੜੀ ਸੁਖੈਨ ਹੋ ਸਕਦੀ ਹੈ। ਗ੍ਰੰਥ ਦੀ ਲਿਖਤ ਵਾਰਤਕ ਅਤੇ ਕਾਵਿ

ਰੂਪ ਵਿਚ ਮਿਲਦੀ ਹੈ। ਵਾਰਤਕ ਨਾਲੋਂ ਕਾਵਿ ਰੂਪ ਵਿਚ ਜ਼ਿਆਦਾ ਖਿਚ ਹੈ, ਭਾਸ਼ਾ ਆਸਾਨ ਹੋਣ ਕਰਕੇ ਸ਼ਬਦਾਵਲੀ ਆਪਣੇ ਆਪ ਅੰਦਰ ਧਸਦੀ ਲੱਗਦੀ ਹੈ। ਸ੍ਰੀ ਸੈਣ ਜੀ ਦੁਆਰਾ ਰਚਿਤ ਬਾਣੀ ਵਿਚ ਵੀ ਸਰਲਤਾ ਅਤੇ ਰਸ ਹੈ। ਬਾਣੀ ਦੇ ਅਰਥ ਭਾਵ ਸਮਝਣ ਲੀ ਕੋਈ ਮੁਸ਼ਕਲ ਪੇਸ਼ ਨਹੀਂ ਆਉਂਦੀ, ਬਾਣੀ ਦਾ ਮਜ਼ਬੂਨ ਗੁਰਮਤਿ ਦੇ ਬਹੁਤ ਨੇੜੇ ਹੈ।

*ਲੋੜ ਹੈ ਇਸ ਗ੍ਰੰਥ ਦੀ ਖੋਜ ਪੜਤਾਲ ਕਰਕੇ, ਲੋਕਾਈ ਨੂੰ ਭਗਤ ਜੀ ਦੇ ਜੀਵਨ, ਬਾਣੀ ਅਤੇ ਉਨ੍ਹਾਂ ਦੀ ਸ਼ਖਸ਼ੀਅਤ ਬਾਰੇ ਜਾਣਕਾਰੀ ਦੇਣ ਦੀ, ਤਾਂ ਜੋ ਭੁਲੜ ਵੀਰ, ਅਸਲੀਅਤ ਨੂੰ ਸਮਝ ਕਿ ਭਗਤ ਜੀ ਦੇ ਪਾਏ ਹੋਏ ਪੂਰਨਿਆਂ ਨੂੰ ਸਮਝ ਸਕਣ। ਸੋ ਆਪਣੇ ਆਪ ਨੂੰ ਖੁਸ਼ ਕਿਸਮਤ ਸਮਝਦਾ ਹਾਂ ਕਿ ਭਗਤ ਜੀ ਮੇਰੇ ਉਪਰ ਮੇਹਰ ਕਰਕੇ ਮੈਨੂੰ ਥਾਪੜਾ ਦੇ ਕੇ ਇਹ ਹੱਥਲੀ ਪੁਸਤਕ ਸੰਖੇਪ ਜੀਵਨ ਕਥਾ ਬਾਬਾ ਭਗਤ ਸੈਣ ਜੀ। ਲਿਖਤ ਦੀ ਪ੍ਰੇਰਨਾ ਦਿੱਤੀ ਹੈ, ਮੈਂ ਆਪਣੇ ਅਤਿ ਚੰਗੇ ਭਾਗ ਸਮਝਦਾ ਹਾਂ ਭਗਤ ਜੀ ਦੇ ਜੀਵਨ, ਬਾਣੀ ਅਤੇ ਸੰਦੇਸ਼ ਨੂੰ ਸੰਗਤਾਂ ਤਕ ਪਹੁੰਚਾਉਣ ਦਾ ਇਕ ਛੋਟਾ ਜਿਹਾ ਉਪਰਾਲਾ ਹੈ। ਮੈਨੂੰ ਆਸ ਹੈ ਕਿ ਪਾਠਕਜਨ ਮੇਰੀ ਇਸ ਰਚਨਾ ਤੋਂ ਲਾਗਲੇ ਕਿ ਆਪਣੇ ਵਿਰਸੇ ਅਤੇ ਭਗਤ ਜੀ ਦੇ ਦਰਸਾਏ ਹੋਏ ਰਸਤੇ ਤੇ ਚਲਣ ਲਈ, ਸੋਧ ਪ੍ਰਾਪਤ ਕਰ ਸਕਣਗੇ।*

## ਬਾਬਾ ਸੈਣ ਭਗਤ ਦੇ ਇਤਿਹਾਸਿਕ ਸਥਾਨ

# ਦੇਹਰਾ ਬਾਬਾ ਸੈਣ ਭਗਤ ਪ੍ਰਤਾਬਪੁਰਾ




ਦੇਹਰਾ ਬਾਬਾ ਸਣ ਭਗਤ ਪ੍ਰਤਾਬਪੁਰਾ ਤਹਿਸੀਲ ਫਿਲੌਰ ਜ਼ਿਲਾ ਜਲੰਧਰ ਵਿਚ ਸੁਸ਼ੋਭਿਤ ਹੈ। ਮੱਧਕਾਲ ਵਿਚ ਭਗਤ ਸੈਣ ਜੀ ਆਪਣੀਆਂ ਯਾਤਰਾਵਾਂ ਸਮੇਂ ਪ੍ਰਤਾਬਪੁਰਾ ਵਿਚ ਨਿਵਾਸ ਰੱਖਦੇ ਸਨ ਇਥੇ ਹੀ ਆਪ ਸਤਸੰਗ ਕਰਦੇ ਅਤੇ ਭੁੱਲੇ ਭਟਕਿਆਂ ਨੂੰ ਉਪਦੇਸ਼ ਦਿੰਦੇ ਸਨ। ਇਥੇ ਤਕਰੀਬਨ ੪੦੦ ਸਾਲਾ ਪੁਰਾਣਾ ਦੇਹਰਾ ਮੌਜੂਦ ਹੈ। ਦੇਹਰਾ ਸਾਹਿਬ ਦੀ ਹਾਜ਼ਰੀ ਭਰਨ ਤੋਂ ਪਹਿਲਾਂ ਤਿੰਨ ਮੰਜ਼ਲੀ ਦਰਸ਼ਨੀ ਡਿਉਢੀ ਜੋ ਕਾਫੀ ਦੂਰ ਤਾਂ ਦੇਹਰਾ ਸਾਹਿਬ ਦੇ ਦਰਸ਼ਨ ਕਰਵਾਉਂਦੀ ਹੈ। ਦੇਹਰਾ ਸਾਹਿਬ

ਵਿਚ ਪੁਰਾਤਨ ਕੰਧ ਚਿਤਰਕਲਾ ਦੁਆਰਾ ਕੰਮ ਕੀਤਾ ਹੋਇਆ ਹੈ। ਇਸਦੇ ਅੰਦਰ ਸੈਣ ਭਗਤ ਜੀ ਦੀ ਪੁਰਾਤਨ ਪੱਥਰ ਦੀ ਮੂਰਤੀ ਬਣੀ ਹੋਈ ਹੈ। ਕਿਹਾ ਜਾਂਦਾ ਹੈ ਕਿ ਇਹ ਮੂਰਤੀ ਬਹੁਤ ਕੀਮਤੀ ਹੈ। ਇਸ ਵਿਚ ਹੀਰੇ ਜੜੇ ਹੋਏ ਸਨ ਪਰੰਤੂ ਹੁਣ ਹੀਰੇ ਮੌਜੂਦ ਨਹੀ ਹਨ। ਦੇਹਰਾ ਸਾਹਿਬ ਦੇ ਪਿਛਲੇ ਪਾਸੇ ਇਕ ਵਿਸ਼ਾਲ ਸਰੋਵਰ ਹੈ ਜਿਥੈ ਸੰਗਤਾਂ ਇਸ਼ਨਾਨ ਕਰਦੀਆਂ ਹਨ।

ਡੇਰਾ ਸਾਹਿਬ ਦੇ ਸੇਵਾਦਾਰਾਂ ਤੋਂ ਜਾਣਕਾਰੀ ਮਿਲੀ ਕਿ ਜੇਕਰ ਕੋਈ ਪੰਜ ਪੂਰਨਮਾਸ਼ੀਆਂ ਇੱਥੇ ਇਸ਼ਨਾਨ ਕਰੇਗਾ ਉਸ ਦੀਆਂ ਮਨੋਕਾਮਨਾ ਪੂਰੀਆਂ ਹੁੰਦੀਆਂ ਹਨ। ਦੇਹਰਾ ਸਾਹਿਬ ਦੇ ਨਾਲ ਹੀ ਗੁਰਦੁਆਰਾ ਸਾਹਿਬ ਮੌਜੂਦ ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਹਰ ਪੂਰਨਮਾਸ਼ੀ ਨੂੰ ਇੱਥੇ ਕੀਰਤਨ ਹੁੰਦਾ ਹੈ। ਦੂਰ ਦੁਰਾਡੇ ਤੋਂ ਸੰਗਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਸੰਗਤਾਂ ਤੇ ਆਰਾਮ ਕਰਨ ਲਈ ਕਮਰੇ ਬਣੇ ਹੋਏ ਹਨ। ਇਥੇ ਹਰ ਸਮੇਂ ਸੰਗਤਾਂ ਨੂੰ ਲੰਗਰ ਛਕਾਇਆ ਜਾਂਦਾ ਹੈ। ਹੁਣ ਦੋ ਲੰਗਰ ਘਰ ਤਿਆਰ ਹੋ ਗਏ ਹਨ। ਦੇਹਰਾ ਸਾਹਿਬ ਦੀ ੭ ਮੰਜ਼ਿਲਾਂ ਇਮਾਰਤ ਦੇਖਣ ਵਿਚ ਅੱਖਾਂ ਨੂੰ ਸੁਹਾਣਾ ਅਹਿਸਾਸ ਦਿੰਦੀਆਂ ਹਨ।

# ਗੁਰਦੁਆਰਾ ਜਨਮ ਅਸਥਾਨ ਬਾਬਾ ਸੈਣ ਭਗਤ ਸੋਹਲ ਠੱਠੀ



ਭਗਤ ਸ਼ਿਰੋਮਣੀ ਸੈਣ ਜੀ ਮਹਾਰਾਜ਼ ਜੀ ਦਾ ਜਨਮ ਪਿੰਡ ਸੋਹਲ ਠੱਠੀ ਵਿਖੇ ਹੋਇਆ ਸੀ। ਆਪ ਜੀ ਦਾ ਬਚਪਨ ਵੀ ਇਸ ਪਿੰਡ ਵਿੱਚ ਬਤੀਤ ਹੋਇਆ। ਇਸ ਲਈ ਸੈਣ ਸਮਾਜ ਵਲੋਂ ਉਨ੍ਹਾਂ ਦੀ ਯਾਦ ਵਿੱਚ ਪ੍ਰਬੰਧਕ ਕਮੇਟੀ ਵਲੋਂ ਇੱਥੇ ਭਗਤ ਸੈਣ ਜੀ ਨੂੰ ਸਮਰਪਿਤ ਇਕ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਵਾਇਆ ਹੈ ਜੋ ਬਹੁਤ ਹੀ ਸੁੰਦਰ ਢੰਗ ਨਾਲ ਬਣਾਇਆ ਗਿਆ ਹੈ। ਗੁਰਦੁਆਰਾ ਸਾਹਿਬ ਦੇ ਅੱਗੇ ਖੱਬੇ ਪਾਸੇ ਵਲ ਇਕ ਸਰੋਵਰ ਹੈ, ਕਿਹਾ ਜਾਂਦਾ ਹੈ ਕਿ ਭਗਤ ਸੈਣ ਜੀ ਦੁਆਰਾ ਹੱਥੀ ਪੁੱਟਿਆ ਹੋਇਆ ਸਰੋਵਰ ਹੈ। ਇਸ ਸਰੋਵਰ ਵਿਚ ਸੰਗਤਾਂ ਇਸ਼ਨਾਨ

ਕਰਦੀਆਂ ਹਨ ਅਤੇ ਭਗਤ ਸੈਣ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੀਆਂ ਹਨ। ਸਰੋਵਰ ਦੇ ਕੰਢੇ ਤੇ ਇਕ ਪੁਰਾਣਾ ਬੇਰੀ ਦਾ ਦਰਖ਼ਤ ਹੈ, ਜਿਥੇ ਭਗਤ ਜੀ ਆਪਣੀ ਸਾਥੀ ਸੰਤਾਂ ਨਾਲ ਸੰਵਾਦ ਕਰਦੇ ਹਨ। ਇਸ ਅਸਥਾਨ ਨੂੰ ਨਈਆਣਾ ਤੀਰਥ ਵੀ ਕਿਹਾ ਜਾਂਦਾ ਹੈ। ਨਈ ਭਗਤ ਸੈਣ ਜੀ ਦੇ ਇਕਲੌਤੇ ਪੁੱਤਰ ਸਨ। ਪ੍ਰਬੰਧਕ ਕਮੇਟੀ ਦੇ ਪ੍ਰਚਾਰ ਸਦਕਾ ਇਸ ਤੀਰਥ ਅਸਥਾਨ ਦੀ ਮਾਨਤਾ ਦਿਨੋ ਦਿਨ ਵਧ ਰਹੀ ਹੈ। ਇੱਥੇ ਹਰ ਸਾਲ ਵਿਚ ਦੋ ਵਾਰ ਮੇਲੇ ਲਗਾਏ ਜਾਂਦੇ ਹਨ। ਇਕ ਮੇਲਾ 8 ਦਿਸੰਬਰ ਨੂੰ ਬਾਬਾ ਜੀ ਦਾ ਜਨਮ ਦਿਹਾੜਾ ਅਤੇ ਦੂਸਰਾ ਮੇਲਾ ਜੁਲਾਈ ਨੂੰ ਬਾਬਾ ਜੀ ਦੇ ਵਿਆਹ ਦਾ ਪੁਰਬ ਮਨਾਇਆ ਜਾਂਦਾ ਹੈ।

# ਸ੍ਰੀ ਸੈਣ ਸਾਗਰ ਗ੍ਰੰਥ ਲਿਖਤੇ ਜਪੁ

ਸਤਿਨਾਮ ਕਰਤਾਰ ਗੋਸਾਈ।
ਸਿਰਜਨਹਾਰ ਸਿਫਤਿ ਗੁਨਗਾਈ।
ਹਰਿ ਕੀ ਸਿਫਤ ਕਰੁ ਦਿਨ ਰਾਤੀ।
ਰਾਮ ਨਾਮ ਕਰ ਜਪੁ ਪਰਭਾਤੀ।

**ਦੋਹਰਾ**

ਜੋ ਜਪੁ ਕਰਿ ਹੈ ਸੈਣਿ ਕਾ ਪਾਵੈ
ਮੁਕਤ ਦੁਆਰ।
ਪੂਰਣ ਜਪ ਹੈ ਸੈਣਿ ਕਾ ਭੈਜਲ
ਉਤਰੇ ਪਾਰਿ।

**ਪਉੜੀ**

ਸਿਮਰ ਸਿਮਰ ਜਨ ਹਰਿ ਗੋਸਾਈ।
ਤਿਸ ਸਿਮਰੈ ਫਿਰ ਜੂਨ ਨ ਆਈ।
ਸਿਮਰ ਸਿਮਰ ਸਭੁ ਪਾਪਿ ਉਤਾਰੇ।
ਹਰਿ ਸਿਮਰਨ ਕੇਤੇ ਜਨ ਤਾਰੇ।
ਰੇ ਮਨ ਸਿਮਰਨੁ ਸਾਚੁ ਬੀਚਾਰੇ।
ਰਾਮ ਨਾਮ ਕਈ ਕੋਟਿ ਉਧਾਰੇ।
ਸੈਣ ਦਾਸ ਹਰਿ ਪਾਰ ਉਤਾਰੇ।

**ਦੋਹਰਾ**

ਸਿਮਰਨ ਹਰਿ ਕਰਤਾਰ ਕਾ।
ਜਲਥਲ ਮਹੀਅਲ ਪੂਰ। ਹਰਿ ਹਰਿ
ਜਪੁ ਨਰਾਇਣ ਕਾ ਕੀਨਾ ਸੈਣਿ
ਜੂਰ।।2।।

**ਪਉੜੀ**

ਹਰਿ ਕਰਕੈ ਜੋ ਸਿਫਤ ਬਨਾਈ।
ਸੇ ਜਨ ਉਤਰੇ ਪਾਰ ਜੋ ਹਰਿ
ਧਿਆਈ।
ਸਾਹਿਬ ਨਾਮ ਧੈਆਇ ਅੰਤ ਨਾ
ਪਾਵਈ।
ਸਚ ਊਚਾ ਨਾਮ ਸੈਣਿ ਜਸੁ
ਗਾਵਈ।

**ਦੋਹਰਾ**

ਗੁਰ ਗੋਪਾਲ ਹਰਿ ਹਰਿ ਨਾਮ ਜਪੁ
ਮਾਧਉ ਕ੍ਰਿਸ਼ਨ ਮੁਰਾਰ।
ਸਾਧਿ ਸੰਗਤ ਗੁਰ ਪਾਇਐ ਗੋਬਿੰਦ
ਗਰੁੜ ਗੋਪਾਲ॥3॥
ਅਪਰ ਅਪਾਰ ਅਮੋਲਕ ਰਾਮਾ।
ਜਗਨ ਨਾਥਿ ਪੂਰਨ ਭਗਵਾਨਾ॥
ਅਥੈ ਅਭੈ ਪੂਰਨ ਪ੍ਰਨਾਮਾ।
ਦੀਨ ਦੈਆਲ ਗੋਬਿੰਦ ਮਾਧੁ।
ਸੈਣਿ ਦਾਸ ਗੁਰ ਪੂਰਾ ਸਾਧੁ॥
ਅਡਗ ਅਡੋਲਕ ਪ੍ਰਭੂ ਹੈ।
ਸਦਾ ਸਦਾ ਦਾਤਾਰ ਮੁਕਤ ਦੋਆਰਾ
ਦੇਤਿ ਹੈ ਪਿਤਾ ਹਮਾਰੇ ਤਾਰੁ।
ਸੈਣਿ ਦਾਸ ਬਲਿਹਾਰਨੇ ਹਰਿ ਸਚੈ
ਕਰਤਾਰ॥4॥

**ਪਉੜੀ**

ਗੋਬਿਂਦ ਰਾਇ ਹਰਿ ਪ੍ਰਭੂ ਨਿਰੰਜਨ॥
ਕੇਸ ਕੇਵਲ ਹੈ ਭੇ ਭੰਜਨ॥
ਸੋਭਾ ਤਾ ਕੀ ਕਹੀ ਨ ਜਾਈ॥
ਦੁਖ ਬਿਨਸੈ ਹਰਿ ਨਾਮ ਧਿਆਈ।
ਅਦ੍ਰਿਸ਼ਟ ਅਗੋਚਰ ਸਤਿਗੁਰ ਸਾਈ।
ਰੰਗ ਰੰਗੀਲੇ ਪ੍ਰਭ ਕੋ ਪਾਈ। ਸੈਣਿ
ਦਾਸ ਹਰਿ ਨਾਮ ਧੈਆਈ॥

**ਦੋਹਰਾ**

ਕਰਤਾ ਹਰੀ ਮੁਰਾਰਿ ਸਭ ਕਛੂ ਕਰਨੈ
ਹਾਰੁ॥
ਬੇਸ਼ੁਮਾਰ ਅਗਮਿ ਜੂਨੀ ਹਰਿ ਪ੍ਰਭ
ਅਲਖ ਅਪਾਰੁ।
ਸੈਣਿ ਦਾਸ ਹਰਿ ਨਾਮ ਸਿਮਰ ਤੂ ਭੀ
ਉਤਰੇ ਪਾਰ ॥5॥

**ਪਉੜੀ**

ਗੁਰ ਪੂਜਨ ਕਰ ਭੈਇ ਅਬਿਨਾਸੀ॥
ਸੁਖਦਾਤਾ ਹਰਿ ਸਿਮਰ ਨਿਵਾਸੀ॥
ਪੂਰਨ ਸਤਿ ਸੰਗਤ ਹਰਿ ਗਾਈ॥

ਭੈਜਲ ਹਰਿ ਪ੍ਰਭੁ ਪਾਰ ਲੰਘਾਈ॥
ਹਰਿ ਹਰਿ ਓਅੰਕਾਰ ਧਿਆਈ॥
ਸੈਣਿ ਦਾਸ ਗੁਰ ਪੂਰਾ ਪਾਈ॥

**ਦੋਹਰਾ**

ਨਾਨਾ ਰੂਪ ਸਰੂਪੀ ਅੰਗਾ॥
ਪ੍ਰਭੂ ਵਿਆਪੀ ਸਾਹਿਬ ਸੁਭੰਗਾ॥
ਦੁਖ ਭੰਜਨ ਨਾਰਾਇਨ ਜੋਤੀ॥
ਸੰਗਲ ਰੂਪ ਸਾਰੂਪ ਕਹਾਵੈ।
ਸੈਣਿ ਦਾਸ ਤਿਨ ਦਰਸ਼ਨ
ਪਾਵੈ॥6॥

**ਪਉੜੀ**

ਚਤੁਰ ਭੁਜੀ ਗੁਰ ਹਰਿ ਕੋ ਗਾਵਹੁ॥
ਹਰਿ ਸਰਨਾਗਤ ਰਾਮ ਧੈਆਵਹੁ॥
ਸਚ ਗੁਰੂ ਜਗਮੋਹਨ ਪਾਵਹੂ।
ਕੰਤੂਹਲ ਅਨਿਲ ਨਿਰਭੈ
ਸੁਖਦਾਤਾ॥
ਪ੍ਰੇਮ ਕਰੇ ਗੁਨ ਨਾਮ ਧੇਆਵੇ॥
ਸੈਣਿ ਦਾਸ ਗੁਰ ਪੂਰਾ ਪਾਵੈ॥

**ਦੋਹਰਾ**

ਬਹੁਰੰਗੀ ਬਹੁ ਰੂਪ ਹੀ ਧਾਰੇ ਹਰੀ
ਅਨੇਕ॥ ਜਨ ਤਾਰਨ ਕੈ ਵਾਸਤੇ
ਧਾਰੇ ਚਤੁਰ ਸਰੂਪ॥
ਸਰਨ ਪਰੈ ਜੋ ਰਾਮ ਕੀ ਹਰਿ ਸੈਣਾ
ਪਰਤੀਤ॥7॥

**ਪਉੜੀ**

ਰਾਮ ਰਾਮ ਮਧਸੂਦਨ ਸੰਖ ਚਕਰ
ਗਦਾਧਾਰ॥
ਪਾਰਬ੍ਰਹਮ ਪ੍ਰਮੇਸ਼ਰ ਅਨਹਦ ਸ਼ਬਦ
ਬੀਚਾਰ॥
ਦਾਨਾ ਬੀਨਾ ਸਵਲ ਸੁੰਦਰ ਸੋਹਨ
ਰੂਪ ਆਪਾਰ॥
ਚਰਨ ਕਵਲ ਨਿਤ ਸੇਵਦੇ ਹਰਿ
ਸੈਣੇ ਦਰਬਾਰ॥

**ਦੋਹਰਾ**

ਕ੍ਰਿਪਾਲ ਦੇ ਆਲ ਗੁਰ ਸਚਾ ਸਹਬੁ
ਬੇਕੀਮਾ।।
ਤੂੰ ਹੇ ਠਾਕੁਰ ਅਕਲ ਸਰੂਪੀ ਰੰਗ
ਭੀਨਾ॥
ਗੁਨ ਗਾਵੈ ਨਰ ਸਿੰਘ ਕੇ ਪ੍ਰਭੂ ਸੈਣਿ
ਦਾਸ ਰਸ ਚੀਨਾ॥8॥

**ਪਉੜੀ**

ਐਸੇ ਗੁਰ ਕੋ ਜੋ ਗਹੈ ਸੋ ਵਹ ਜਨਮ
ਮਰਨ ਤੇ ਰਹੇ॥
ਸਿਮਰਨ ਸਾਰੁ ਜਿਨੀ ਮਨ
ਗਾਇਆ॥
ਹਰਿ ਸੈਣਿ ਦਾ ਧੈਆਨ ਲਗਾਇਆ॥
ਪਾਪ ਪੁਨ ਜੂਨ ਨਹੀਂ ਆਇਆ॥
ਜਿਤ ਸਿਮਰਿਨ ਸਭ ਭੈਇ ਨੇਹਾਲਾ।
ਜਿਨ ਕੋ ਮਿਲਿ ਗਏ ਗੁਰੂ ਗੋਪਾਲਾ॥
ਸੈਣਿ ਦਾਸ ਹਰਿ ਹਰਿ ਕੀ ਮਾਲਾ॥

**ਸਲੋਕ**

ਜਿਨ ਹਿਰਿਦੈ ਸਿਮਰੈ ਭੂ ਭਗਵਾਨਾ
ਮਨ ਚਿਤ ਬੁਧ ਫੈਲ ਗਿਉ ਰਾਮਾ॥
ਆਠ ਪਹਰਿ ਜੋ ਸਿਮਰਨ ਪਾਵੈ।
ਹਰਿ ਕਾ ਨਾਮ ਸਦਾ ਮਨ ਗਾਵੈ॥
ਸੋ ਜਨੁ ਬਹੁਰਿ ਜਨਮ ਨਹੀ ਆਵੈ।
ਸੈਣ ਦਾਸ ਗੁਰ ਸਬਦੀ ਗਾਵੈ॥

**ਦੋਹਰਾ**

ਜਿਨ ਜਿਨ ਹਰਿ ਜੀ ਸਿਮਰੈਆ।
ਗੋਬਿੰਦ ਚਤੁਰ ਸੋਜਾਨ॥
ਤਿਨ ਕੋ ਮਿਲਿਉ ਦੇਹਿ ਧਾਰ
ਪਾਇਉ ਮੁਕਤੀ ਧਾਮ॥
ਸੈਣਿ ਦਾਸ ਗੁਰ ਭਜਨ ਕਰ ਅਲਖ
ਪੁਰਖ ਕਾ ਨਾਮ॥9॥
ਰਾਮ ਰਾਮ ਨਾਕੁਰ ਹੈ ਲਾਲਾ॥
ਗਹਿਰ ਗੰਭੀਰ ਸੋ ਗਰੜ ਗੋਪਾਲਾ॥
ਸਭ ਸੇ ਬੋ ਹੈ ਰਹਤਿ ਨਿਰਾਲਾ॥
ਪਾਕ ਮਿਹਰਵਾਨੁ ਕਰਤਾ
ਪ੍ਰਿਤਪਾਲਾ॥

ਪ੍ਰਬਦਗਰ ਪੂਰਨ ਭਗਵਾਨਾ॥
ਵਾਸਦੇਵੇ ਸਤਿਗੁਰੂ ਕੋਧਾਮਾ॥
ਨਾਮ ਨਰਾਇਣ ਸਹਬ ਬੇਆਪੀ॥
ਰਿਖੀ ਕੇਸ ਪੂਰਨ ਅਬਨਾਸੀ॥
ਸੈਣਿ ਦਾਸ ਤਿਨ ਕੈ ਬਲ ਜਾਸੀ॥

**ਦੋਹਰਾ**

ਜਿਨਿ ਮਨ ਤਨ ਸਿਮਰਆ
ਭਗਵਾਨਾ॥
ਤਿਨੁ ਪਾਇਆ ਹੈ ਤਤੁ ਗੈਆਨਾ॥
ਸੈਣਿ ਦਾਸ ਹਰਿਜੀ ਨੈ ਆਪ ਸਚਾ
ਸਾਮਾ॥10॥

**ਪਉੜੀ**

ਜੋ ਜਨ ਸਿਮਰੈ ਰਾਮ ਕੋ ਭਗਤ ਕਰੈ
ਗੁਰ ਜਾਨਿ॥
ਸਤਿਗੁਰ ਪੂਰਨ ਬ੍ਰਮਹ ਆਦਿ
ਜੋਗਾਈ ਮਾਨੁ।
ਹਰਿ ਅੰਤਰ ਮੈਂ ਸੋਧੀਐ ਸਗਲ ਘਟੀ
ਭਗਵਾਨ॥
ਸੈਣਿ ਦਾਸ ਜਪੁ ਹਰਿ ਰਹੀ ਪਾਵੈ
ਮੁਕਤੀ ਧਾਮੁ॥

**ਦੋਹਰਾ**

ਰੂਪ ਨੋਹਾਰੁ ਬਿਸਨ ਕਾ ਏਕ ਅਲਖ
ਪਛਾਨ॥ ਨਿਰੰਕਾਰ ਸਭ ਸਾਜੀਆ
ਜੋਤੀ ਜੋਤਿ ਸਮਾਨ॥ ਸੈਣਿ ਦਾਸ
ਹਰਿ ਪਾਇਆ ਪੂਰਨ ਬ੍ਰਮ ਘਟ
ਮਾਨ॥

**ਪਉੜੀ**

ਜਨਮ ਮਰਨ ਭਉ ਕਾਟੀਐ ਹਰਿ
ਹਰਿ ਨਾਮ ਪਛਾਨੁ॥ ਸਭ ਘਟ
ਅੰਦਰ ਵਰਤਦਾ ਗੁਰੂ ਨਰਾਇਨ
ਮਾਨੁ। ਸੈਣਿ ਦਾਸ ਮਨ ਸਚੁ ਹੈ
ਗੋਬਿੰਦ ਗੁਰੂ ਪਛਾਨ॥11॥

**ਪਉੜੀ**

ਬ੍ਰਹਮਾ ਸਿਮਰੈ ਬ੍ਰਹਮ ਗੈਆਨੀ
ਸਿਵਸੰਕਰ ਦੇਵੀ ਨੇ ਮਾਨੀ॥
ਧਰਮ ਰਾਇ ਸਿਮਰੇ ਹਰਿ ਸੋਈ॥
ਸਨ ਕਾਦਿਕ ਬ੍ਰਹਮੈ ਸੁਤ ਜੋਈ॥
ਚਿਤ ਗੁਪਤ ਹਰਿ ਨਾਮ ਧੈਆਵੈ॥
ਸੈਣਿ ਦਾਸ ਪੂਰਨ ਹਰਿ ਪਾਵੈ॥12॥

**ਪਉੜੀ**

ਅਜਾ ਬਿਜਾ ਤੇਤੀਸ ਕਰੁੜੀ ਜਪਦੇ
ਤੋਰੀ॥ ਦੁਆਦਸ ਭਾਨ ਇਕਾਦਸ
ਰੁਦਰ ਪਾਵੈ ਹਰਿ ਹਰਿ ਨਾਮ ਸਮੁਦ੍ਰ॥
ਅਸਵ ਸਸਿ ਸੀਅਰ ਅਸਨੀ ਕੁਮਾਰ
ਭਿਰਗੂ ਕੰਡੇ ਇੰਦ੍ਰ ਸਭ ਜੇਤੇ ਲਛਮੀ
ਸਿਮਰੈ ਨਾਮ ਤੁਮਾਰੇ॥
ਸੈਣਿ ਦਾਸ ਹਰਿ ਪਾਰ ਉਤਾਰੇ॥13॥

**ਪਉੜੀ**

ਰਿਖੀਸਰ ਨਾਹਿ ਨ ਨਾਰਦ ਜੈਤੇ
ਸੈਸਿ ਨਾਗੁ ਗਾਵੈ ਗੁਨ ਕੇਤੇ॥
ਖਸੁਜਤੀ ਹਰਿ ਗੋਰਖਨਾਥ ਚੋਸਠ
ਜੋਗਣ ਬੀਰ ਬਵੰਜਾ॥ ਸਭੀ ਸਿਧ
ਨਉ ਨਾਥਿ ਚੋਰਾਸੀ ਹਰਿ ਪੂਰਨ ਹੈ
ਪ੍ਰਭ ਅਬਨਾਸੀ॥
ਅਨੇਕ ਤਪਸੀ ਕਰਹੈ ਜਾਪੁ ਹਰਿ
ਹਰਿ ਸਿਮਰੈ ਹਰਿ ਰਘੁਨਾਥਿ॥
ਸੈਣਿ ਦਾਸ ਸਿਮਰ ਹਰਿ ਜਾਪੁ॥14॥

**ਪਉੜੀ**

ਤੈਨੂੰ ਸਿਮਰੇ ਆਕਾਸ ਪਾਤਾਲ
ਦ੍ਰੋਬਤੀ ਕਰਦੀ ਤੇਰਾ ਜਾਪੁ॥
ਪਾਂਡੂ ਜਰ ਤੇ ਹਰਿ ਬਚਾਏ ਗਜ
ਕੁੰਜਰ ਕੀ ਤੰਤ ਨਿਵਾਰੀ॥
ਭੀਲਣੀ ਤਾਰੀ ਫਲ ਖਾਇ ਕੇ ਕੀਆ
ਹਰੀ ਕਾ ਜਾਪ॥
ਗਨਕਾ ਤਾਰੀ ਹਰਿ ਭਗਤ ਕਰ
ਸੁਦਾਮੇ ਦੀਨੈ ਤੰਦਲ ਜਾਇ॥
ਤੇਤ ਘਰ ਦੀਨੀ ਲਛਮੀ ਕੀਨੀ ਹਰੀ
ਸਹਾਇ॥
ਚੰਦਰ ਹਾਸ ਰਾਖੇ ਪ੍ਰਭੂ ਇਛਾ ਹਰਿ
ਕੀ ਪਾਇ॥ ਸੈਣਿ ਦਾਸ ਭਜ ਹਰਿ

ਹਰੀ ਰਹੈ ਚਰਨ ਲਪਟਾਇ॥15॥

**ਪਉੜੀ**

ਬਾਲਮੀਕ ਹਰਿ ਸਿਮਰਨ ਤਾਰੇ,
ਅਸੰਖ ਭਗਤ ਪੂਰਨ ਨਿਸਤਾਰੇ॥
ਸੁਖਦੇਵ ਬਿਆਸ ਸੰਕਰਾਚਾਰਯ,
ਧਰੀ ਪ੍ਰੀਛਕ ਹਰਿ ਕੇ ਨਾਮ
ਉਚਾਰੀ॥
ਪੈਲਾਦਿ ਸਿਮਰਨ ਕੀਆ ਭਾਰੀ
ਨਰ ਸਿੰਘ ਰੂਪ ਨਰਾਇਨਿ ਧਾਰੀ॥
ਬੇਦ ਪੂਰਾਨ ਸਿਮਰਨ ਹੈ ਜੇਤੇ ਸ੍ਰੀ
ਕ੍ਰਿਸ਼ਨ ਦਾ ਜਾਪੁ ਕਰ ਕੇਤੇ॥
ਸੈਣਿ ਦਾਸ ਪੂਰਨ ਪ੍ਰਭ ਏਕੇ।

**ਪਉੜੀ**

ਸੁਹਤ ਸੁਜਾਨਿ ਤਪੀਸਰ ਭਾਰੀ॥
ਸਿਮ੍ਰਿਤ ਸਾਸਤ੍ਰ ਬੇਦਿ ਉਚਾਰੀ॥
ਨੌ ਪੁਰਾਣ ਬੇਦ ਅਰੁ ਗੀਤਾ ਨਾਰਦ
ਬੇਆਸਿ ਜਿਨ ਸਿਮਰਨ ਕੀਤਾ॥
ਦਾਦੂ ਤੁਲਸੀ ਚੰਦਰ ਮੋਹਨ॥
ਜਨ ਬੇਣੀ ਰੰਕਾ ਬੰਕਾ ਜਾਣੁ
ਸੁਜਾਨਾ॥
ਲਤੀਫ ਭਾਈ ਵਲੀਰਾਮਾ॥
ਪੂਰਨ ਬ੍ਰਹਮ ਹਰਿ ਘਟੇ ਪਛਾਨਾ॥
ਸਿਮਰੈ ਫੰਧਕ ਹਰਿ ਸੈਨਾ ਭਾਈ॥
ਸਾਹਿਬ ਦੈਆਲ ਅਨੇਮੀਮਾਨੁ॥
ਨਿਪਟ ਨਿਰੰਜਨ ਪੂਰਨ ਭਗਵਾਨ॥
ਭੂਰੀ ਨਾਕੁਰ ਹਰਿ ਗੁਰ ਨਾਮਾ
ਪੂਰਨ ਭਏ ਸਫਲ ਸਭ ਕਾਮਾ॥
ਸੈਣਿ ਦਾਸ ਸਿਮਰੈ ਹਰਿ ਨਾਮਾ॥16॥

**ਪਉੜੀ**

ਅਸ਼ਟਾਵਕ੍ਰਰ ਜਨਕ ਭੂਪਾਲਾ
ਦਤਾਤ੍ਰ ਹਰਿ ਸੰਤ ਗੋਪਾਲਾ॥
ਨਾਮ ਨਿਰੰਜਨ ਸਿਮਰੈ ਬਾਲਾ॥
ਅਮਰੀਕ ਭਗਤ ਦੀ ਰਛਾ ਕੀਨੀ॥
ਸਤਿਗੁਰ ਪਾਇਆ ਪਕੜ ਅਧੀਨੀ॥
ਰਾਮਾਨੰਦ ਗੋਸਾਈ ਸੂਰਾ ਸਤਿਗੁਰ
ਚੀਨ ਭਏ ਮਨ ਪੂਰਾ॥
ਦਾਸ ਕੰਬੀਰ ਭਏ ਅਧੀਨਾ ਅੰਤ੍ਰ
ਰਹੈ ਚਿਤ ਭੀਨਾ॥
ਸੈਣਿ ਦਾਸ ਸਤਿਗੁਰ ਮਨ
ਲੀਨਾ॥17॥

**ਪਉੜੀ**

ਕਬੀਰ ਛਾਡਾਇਉ ਬਹੁਤੀ ਵਾਰ॥
ਭਜਨ ਨਰੰਜਨ ਕੇ ਸੁਧਾਰ॥
ਪਾਛੈ ਤਾਕੈ ਭਏ ਕਮਾਲ ਭਜਉ
ਹਰਿ ਹਰਿ ਸ੍ਰੀ ਗੋਪਾਲ॥
ਸੀਸ ਕਾਟ ਸੰਤਨਿ ਕੋ ਦੀਨਾ ਰਾਮ
ਨਾਮ ਜਪੁ ਐਸਾ ਕੀਨਾ॥
ਰਵਿਦਾਸ ਭਗਤ ਕੀ ਕਰੀ ਬਡਾਈ॥
ਸਿਲਾ ਹੇਠ ਦੀ ਗੰਗ ਵਹਾਈ॥
ਨਾਮ ਦੇਵ ਕੀ ਛਾਨ ਛਾਵਾਈ
ਮੰਦਰ ਫੇਰੇ ਗਉ ਜੀ ਵਾਈ॥
ਸੈਣ ਦਾਸ ਸਿਮਰੈ ਰਘੁਰਾਈ॥18॥

**ਪਉੜੀ**

ਪੀਪਾ ਸਿਮਰੇ ਗੁਰ ਕੋ ਨਾਮ
ਸਤਿਗੁਰ ਸਚੋ ਲਾਵੈ ਧੈਆਨ॥
ਤ੍ਰਿਲੋਚਨ ਸਿਮਰੈ ਹਿਤ ਚਿਤ ਰਾਮ
ਭਜਨ ਕਰੈ ਪੂਰਨ ਭਗਵਾਨ॥
ਧੰਨੇ ਕੇ ਕਾਜਿ ਸਵਾਰੇ ਵਹੀ॥
ਪਰਮਾਨੰਦ ਸਿਮਰੇ ਗੋਪਾਲਾ ਰਾਮਾ
ਨਾਮ ਕੀ ਮਨ ਮੈ ਮਾਲਾ। ਮੀਰਾ
ਬਾਈ ਹਰਿ ਗੋਬਿੰਦ ਹਰਿ ਹਰਿ
ਜਪਦੀ ਪ੍ਰਮਾਨੰਦ॥
ਰਾਣੈ ਜਹੈਰਿ ਪਿਆਲਾ ਦੀਆ॥
ਮੀਰਾ ਬਾਈ ਹੇਤ ਕਰ ਪੀਆ॥
ਸੈਣਿ ਦਾਸ ਮਨ ਤਨ ਹਰਿ
ਬੀਆ॥19॥

**ਪਉੜੀ**

ਕਰਮਾਬਾਈ ਭਈ ਸੁਜਾਨਿ ਖਿਚਿੜੀ
ਖਾਈ ਸ੍ਰੀ ਭਗਵਾਨ॥

ਰੁਚ ਰੁਚ ਦਾਹੀ ਮਾਖਨ ਖਾਈ॥
ਬਜੀਦ ਪਠਾਨ ਜਨ ਸੇਖ ਫਰੀਦਾ॥
ਰਾਮ ਨਾਮ ਹਿਤ ਰਾਖੇ ਚੀਤਾ।
ਨਰਸੀ ਮਹਿਤਾ ਹੁੰਡੀ ਕਹੈ ਕਾਲੂ
ਸੁਭਾ ਹਰੀ ਹਰਿ ਕਹੈ॥
ਨਾਮ ਨਰਾਇਨ ਕੇ ਸੋ ਹਰਿ ਮਨ
ਅੰਦਰ ਸਾਚਾ ਲਹੈ॥
ਸੈਣਿ ਦਾਸ ਗੁਰ ਪੂਰਨਿ
ਹੋਇ॥20॥

**ਪਉੜੀ**

ਕਾਨਾ ਦਾਸ ਗੋਬਿੰਦੇ ਜਾਨ ਸਿਮਰੇ
ਮਨ ਚਿਤ ਹਰਿ ਹਰਿ ਰਾਮ॥
ਪੂਰਨ ਬ੍ਰਹਮ ਘਟ ਮਾਹਿ
ਬਸਾਇਆ॥
ਬੈਰਾਗੀ ਲਾਲੈ ਸਿਮਰੇਆ ਸਤਿਗੁਰ
ਚਰਨ ਚਿਤ ਲਾਇ॥
ਸਚਾ ਪੁਰਖ ਅਗੰਗ ਹੈ ਘਟ ਘਟ
ਰਹੇਆ ਸਮਾਇ॥
ਮਲੂਕ ਦਾਸ ਜਸੁ ਲਏ ਵਡਾਈ॥
ਬੇਦ ਪੁਰਾਨ ਸਸਤ੍ਰਿ ਗਾਈ॥
ਮਨ ਤਨ ਰਤ ਹੈ ਰਘਰਾਈ॥
ਚੀਨ ਰੂਪ ਗੁਨ ਗਾਵੈ ਭਾਈ॥
ਸੈਣਿ ਦਾਸ ਮੁਕਤ ਹਰਿ
ਪਾਈ॥21॥

**ਪਉੜੀ**

ਗਿਰਧਰ ਗੋਤਮ ਸਿਮਰੈ ਰਾਮ॥
ਜਸ ਗਾਵੈ ਪੂਰਨ ਭਗਵਾਨ ਸੁਰਤ
ਮਹ ਹਰਿ ਜੀ ਸੋਲਾਵੈ॥ ਚਰਨ
ਕਵਲ ਸਤਿਗੁਰ ਕੋ ਪਾਵੈ।
ਮਹਾਦਸੁ ਕਰਮਚੰਦ ਕਵਟਹਨ ਬੇਦ
ਪੁਰਾਨ ਪ੍ਰਭ ਜੀ ਕੇ ਜਾ ਰੇਨ॥
ਹਰਿ ਹਰਿ ਸਿਮਰੇ ਪ੍ਰਭ ਕੋ ਗਾਇ॥
ਸੈਣਿ ਦਾਸ ਐਸਾ ਪ੍ਰਭ ਪਾਇ॥

**ਪਉੜੀ**

ਬਿਦਰ ਦਾਸ ਹਰਿ ਭਗਤੁ ਕਹਾਵੈ॥
ਹਰਿ ਜੀ ਤੇ ਕੋ ਭੋਗੁ ਲਗਾਵੈ॥
ਸਾਗੁ ਅਲੂਣ ਖਾਇ ਕੈ ਪ੍ਰਭ ਜੀ
ਸੈਇ ਤਾਹਿ॥ ਰਾਮਨਾਮ ਕਾ ਜਪੁ
ਕਰੁ॥
ਸੈਣਿ ਦਾਸ ਬਲ ਜਾਏ ॥23॥

**ਪਉੜੀ**

ਅਸਤਾਮਾ ਗਲਵ ਰਖੀਸਰ ਭਗਤ
ਕਰੈ ਹਰਿ ਨਾਮ ਤਪੀਸਰ ਗੁਰ ਕੋ
ਸਿਮਰੇ ਮਨ ਚਿਤ ਲਾਇ॥
ਸਤਿਗੁਰ ਪੂਰਾ ਹੈ ਘਟ ਮਾਹਿ॥
ਕੰਬਰ ਕੂਬਰ ਕਈ ਤਪੀਸਰ॥
ਹਰਿ ਹਰਿ ਕਰਤੈ ਹੈਠ ਬਹਾਵੇ॥
ਚਰਨ ਕਵਲ ਪ੍ਰਭ ਕੋ ਨਿਤ ਗਾਵੈ॥
ਸੈਣਿ ਦਾਸ ਤੂ ਭੀ ਹਰ ਪਾਵੈ॥

**ਪਉੜੀ**

ਪਰੀਛਕ ਮਾਧੋ ਕਰਦਾ ਜਾਪੁ ਹਰਿ
ਹਰਿ ਸਿਮਰੈ ਓਨਿ ਪ੍ਰਭਾਤ॥ ਰਾਮ
ਨਾਮ ਕਾ ਸਿਮਰਨ ਕਰੈ॥ ਅੰਕੁਰ
ਭਗਤਿ ਕੀ ਸੁਨੋ ਬਾਤ॥ ਜਪੁ ਤਪ
ਕਰ ਅੰਕੁਰ ਸਿਧਾਇਆ॥ ਦਰਸਨ
ਕਰੇ ਪਰਮ ਸੁਖ ਪਾਇਆ॥
ਸੈਣਿ ਦਾਸ ਹਰਿ ਨਾਮ
ਧੇਆਇਆ॥24॥

**ਪਉੜੀ**

ਮਾਧੋ ਜੈ ਦੇਵ ਸਿਮਰੇ ਰਾਮ॥
ਸਤਿਗੁਰ ਜਪਦੇ ਹੈ ਭਗਵਾਨ॥
ਚਰਨ ਕੰਵਲ ਸੋ ਲਾਵੈ ਚੀਤਾ॥
ਦਰੋਣਾ ਚਾਰਯਾ ਸੰਜੈ ਸਿਮਰਨ॥
ਰਾਮ ਨਾਮ ਹਰਿ ਕੋ ਜਪ ਕਰਨ॥
ਐਸਾ ਨਾਮ ਸਦਾ ਮਨ ਪਾਈਐ।
ਸਤਿਗੁਰ ਚਰਨ ਸੋ ਚਿਤ ਲਾਈਐ॥
ਮੋਰ ਧੁਜਾ ਤੁਮਰ ਧੁਜ ਜਾਪਆ ਸੋਈ॥
ਲੈ ਮਾਲਾ ਤਿਨ ਕੰਠਿ ਪਰੋਈ॥
ਜੋ ਜਨ ਜਪਦੇ ਸਚਾ ਨਾਮ ਸੋਈ

ਉਧਰੇ ਸਾਚੀ ਮਾਨ॥
ਸੈਣਿ ਦਾਸ ਪਾਵੈ ਭਗਵਾਨ॥25॥

**ਪਉੜੀ**

ਬਲਰਾਜਾ ਹਰਿ ਜਗੁ ਕਰਾਵੈ॥
ਪ੍ਰੇਮ ਭਗਤਿ ਮਾਧੋ ਕੀ ਪਾਵੈ॥
ਸਤਿਗੁਰ ਦੀਨੈ ਸੁਰਤ ਮਿਲਾਵੈ,
ਨਾਸਕੇਤ ਸਿਮਰੈ ਹਰਿ ਸੋਈ॥
ਧਰਮ ਰਾਇ ਕੋ ਮਿਲਿ ਸੋਈ॥
ਨਾਵ ਨਾਵ ਕੀ ਖਬਰ ਲੈ ਆਇਆ॥
ਧਰਮਰਾਇ ਕਾ ਦਰਸਨੁ ਪਾਇਆ॥
ਪਰੂਹ ਭਗਤ ਕੀਆ ਹੈ ਜਾਪੁ॥
ਉਤਰੇ ਸਗਲ ਜਨਮ ਕੈ ਪਾਪਿ॥
ਪ੍ਰਭ ਜੀ ਦੀਨਾ ਦੁਆਰੇ ਵਾਸੁ॥
ਹਰਿ ਸਿਮਰੈ ਪੂਰਨ ਨਾਥ॥
ਸੈਣਿ ਦਾਸ ਕੈ ਕਟਿ ਪਾਪ॥26॥

**ਪਉੜੀ**

ਅਰਲ ਗਾਸ ਸਿਮਰੈ ਜਨੁ ਤੇਰਾ॥
ਰਾਵਿਲ ਹਰਿ ਕੋ ਮਾਈ ਮਾਧੋ ਕਾਣੀ
ਸਿਮਰੈ ਤੈਨੂੰ ਦਾਸ ਭੜੰਗੀ ਪਾਈ॥
ਚਤਰਾ ਨਾਗਾ ਪੂਰਨ ਪਾਈ ਸਾਹਿਬ
ਨਾਮ ਧੇਆਈ॥ ਸ੍ਰਮਾਨੰਦੀ ਮਾਧਵਾ
ਚਾਰਜ ਖੋਜੀ ਜੰਗਮ ਬੀਰਮ ਸਿਮਰੇ
ਗੁਰ ਕੀ ਚਰਨੀ ਪਾਈ॥ ਚਰਨ
ਪਕੜ ਸਿਮਰੈ ਸਭ ਤੈਨੂੰ ਜਪ ਕਰਿ
ਕੈ ਰੈਣਿ ਬਿਹਾਈ॥
ਸੈਣਿ ਦਾਸ ਸੰਤਨ ਕੀ ਚਰਨੀ
ਰਾਖਿ ਲੇਹ ਸਰਨਾਈ॥

**ਪਉੜੀ**

ਦੇਵਾ ਨਾਭਾ ਸਿਮਰਨ ਪਾਵੈ ਧਰਤ
ਮੰਡਲ
ਹਰਿ ਨਾਮ ਧੇਆਵੈ॥
ਚਰਨ ਕੰਵਲ ਸਚ ਚਿਤੁ ਲਾਵੈ।
ਸਮਾਧੀ ਹਰਿ ਦੇਵਤੇ ਗੋਬਿੰਦ
ਗੋਬਿੰਦ ਗਾਇ॥
ਜਤੀ ਸਤੀ ਹਰਿ ਸੇਵਦੇ ਸਤਿਗੁਰ
ਨਾਮ ਧੇਆਇ॥
ਪੰਡਤ ਜੋਗੀ ਹਰਿ ਕੇ ਸਿਮਰੇ ਸੰਧਿ
ਅਤਰ ਪਵਲਾਇ॥
ਰਤਨ ਉਪਾਏ ਚੌਦਾ ਤੇਰੇ ਸੂਰਬੀਰ
ਗੁਨ ਗਾਇ॥
ਜੋਧੇ ਸਿਮਰੇ ਸਚਾ ਸਾਹਿਬ ਕਰਦੇ
ਸ਼ਬਦ ਹਰਿ ਪਾਇ॥
ਚਾਰੇ ਖਾਣੀ ਚਾਰੇ ਬਾਣੀ ਚਾਰੇ ਕੁੰਟਾ
ਪਾਇ॥
ਸੈਣਿ ਦਾਸ ਗੁਰ ਪਾਵਹੁ ਏਕ ਰਹੁ
ਚਰਨ ਚਿਤ ਲਾਇ॥ 28॥

**ਪਉੜੀ**

ਚੌਰਾਸੀ ਸਭ ਜੀਆ ਜੰਤ ਹੁਕਮੈ
ਆਵੈ ਜਾਇ॥ ਤੂੰਦਰਿ ਅੰਦਰ
ਸਿਮਰਦੇ ਹਰਿ ਹਰਿ ਨਾਮ ਧੇਆਇ॥
ਲੋਈ ਪਾਤਾਲੀ ਅਗਾਸੀ ਸਿਮਰੈ ਸਚੁ
ਗੁਨ ਗਾਇ॥ ਮਛ ਕਛਵੈ ਗਹਿ ਹਰਿ
ਹਰਿ ਮੁਰਲੀਧਰ ਕੋ ਮਾਈ॥ ਨਿਕਲੰਕ
ਅਵਤਾਰ ਹੋਵੈ ਪੀ ਆਪ ਬ੍ਰਹਮ ਗੁਨ
ਗਾਈ॥ ਅਗੰਮ ਅਥਾਹ ਭਗਤ
ਵਛਲੁ ਸੈਣ ਦਾਸ ਰਹੁ ਪਾਇ॥

**ਪਉੜੀ**

ਪ੍ਰਸ ਰਾਮ ਭਏ ਅਵਤਾਰਾ ਛੱਤਰੀ
ਮਾਰਿ ਜਗਤ ਵਸ ਕੀਨਾ॥ ਤਬ ਹੀ
ਰਾਮ ਭੈਇ ਅਵਤਾਰ॥
ਰਾਵਨ ਕੋ ਮਾਰੈ ਕਰਤਾਰ॥
ਧਨੁੱਖ ਤੋੜ ਸੀਆ ਆਨੀ ਧਰਤੀ
ਭਾਰਿ ਉਤਾਰਾ॥
ਰਾਮ ਨਾਮ ਹਰਿ ਜਪੁ ਪ੍ਰਾਨੀ ਸੈਣ
ਦਾਸ ਬਲਿਹਾਰਾ॥

**ਸਲੋਕ**

*ਪੈਣ ਪਾਣੀ ਜੋ ਸਿਮਰਦੇ ਧ੍ਰਤੀ ਤੇ
ਅਕਾਸਾ॥ ਚੰਦ ਸੂਰਜ ਜੋ ਸਿਮਰਦੈ
ਫੇਰਿ ਦੇ ਦਿਨ ਤੇ ਰਾਤਾ ਸੈਣਿ ਦਾਸ
ਹਰਿ ਸਿਮਰਦੇ ਗਾਇ ਬੈਕੁੰਠੀ ਸਾਥਾ॥*

# दो शब्द



सरदार जसविन्दर सिंह खांबरा, पत्रकार, लेखक, समाज सेवी, बुद्धिजीवी, चितंक एवं अध्यापक हैं। आप अक्सर कहते हैं कि जितना देर तक हम अपने गौरवशाली इतिहास को घर-घर में नहीं पहुंचाते, तब तक हमारा समाज संगठित नहीं हो सकता जब अपना इतिहास हमारे पास होगा तो कोई भी ताकत हमें आगे बढ़ने में रोक नहीं सकती। संत शिरोमणी सैन जी महाराज जी के जीवन के बारे में हमारे पास अधूरी जानकारी रही है। कुछ लोग ऐसे हैं जो सैन जी के बारे में जानते ही नहीं। अगर उनके पास जानकारी है वो अधूरी है। इस कमी को पूरा करने के लिए सरदार जसविन्दर सिंह खांबरा पिछले करीब पन्द्रह साल से अपने इतिहास की खोज कर इतिहास को शौध कर लिख रहें हैं। आपके हाथ में जो पुस्तक है यह खोज भरपूर पुस्तक है। लेखक ने भ्रमण कर इतिहास से जानकारी प्राप्त कर समाज के सामने कुछ नए तथ्य लेकर आए हैं। यह पंजाबी भाषा के माहर है किन्तु गत वर्षों से यह हिन्दी में हाथ अजमाई कर रहे है। आप प्रबंधक कमेटी देहरा बाबा सैन भक्त प्रतापपुरा के सचिव भी है। खोज कार्य में वह काफी आगे निकल चुके हैं। आप सैन सागर ग्रंथ का अनुवाद भी कर रहें हैं। यह अनुवाद हिन्दी में किया जा रहा है। इसका प्रथम भाग समाज को समूपत भी हो चुका है। आप सैन खोज पत्रिका का प्रकाशन गत आठे सालों से कर रहें हैं। आप की पत्रिका भारत के पूरे भारत वर्ष में जा रही है। आप देहरा बाबा सैन भक्त प्रतापपुरा के कार्यकारी महा सचिव है। आप निरंतर लिखते ही रहतें हैं। आप का नाम पंजाबी पत्रकारी के इतिहास में बड़े आदर से लिया जाता है। यह आप की एक अनूठी प्राप्ति है। हम पाठकों से अनुरोध करते हैं कि आप सरदार जसविन्दर सिंह खांबरा द्वारा लिखित एवं देहरा बाबा सैन भक्त प्रतापपुरा की कार्यकारिणी द्वारा प्रकाशित पुस्तक को अवश्य पढ़े और लेखक की हौसला अफजाई करें।

सुरिंदर कुमार
अध्यक्ष देहरा बाबा सैन भक्त प्रतापपुरा
तहि: फिलौर जिला जालन्धर पंजाब।

# ਆਰਤੀ

ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾਪਤੀ ॥ 1 ॥
ਮੰਗਲਾ ਹਰਿ ਮੰਗਲਾ ਨਿਤ ਮੰਗਲ
ਰਾਜਾ ਰਾਮ ਰਾਇ ਕੋ ॥ ਰਹਾਉ ॥
ਊਤਮ ਦੀਅਰਾ ਨਿਰਮਲ ਬਾਤੀ ॥
ਤੂੰ ਹੀ ਨਿਰਜੰਨ ਕਮਲਾਪਾਤੀ ॥
ਰਾਮਾ ਭਗਤ ਰਾਮਾਨੰਦ ਜਾਨੈ ॥
ਪੂਰਨ ਪਰਮਾਨੰਦ ਬਖਾਨੈ ॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥
ਸੈਣ ਭਣੈ ਭਜੁ ਪਰਮਾਨੰਦੇ ॥

ਉਪਰੋਕਤ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ
ਜੀ ਦੇ ਪੰਨਾ ਨੰ. ੬੭੫ ਤੇ ਅੰਕਿਤ ਹੈ।